# ਮੈ ਤੁਧੁ ਆਗੈ ਅਰਦਾਸਿ



ਗਿਆਨੀ ਜਸਵੰਤ ਸਿੰਘ ਪ੍ਰਵਾਨਾ

*ਸਾਬਕਾ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ*



ਨਿਊ ਬੁੱਕ ਕੰਪਨੀ

ਮਾਈ ਹੀਰਾਂ ਗੇਟ, ਜਲੰਧਰ।

## ਅਰਦਾਸਿ

ਅਰਦਾਸਿ ਸਿੱਖ ਧਰਮ ਦੀ ਸਾਧਨਾ ਦੀ ਜ਼ਿੰਦ-ਜਾਨ ਹੈ। ਸਾਡਾ ਹਰ ਕਰਮ ਅਰਦਾਸ ਨਾਲ ਹੀ ਸ਼ੁਰੂ ਹੁੰਦਾ ਹੈ, ਅਰਦਾਸ ਨਾਲ ਹੀ ਸਮਾਪਤ ਹੁੰਦਾ ਹੈ। ਅਰਦਾਸ ਕਰਨ ਤੋਂ ਬਾਅਦ ਸਿੱਖ ਮਹਿਸੂਸ ਕਰਦਾ ਹੈ ਕਿ ਮੈਂ ਬਿਲਕੁਲ ਸੁਰੱਖਿਅਤ ਹੋ ਗਿਆ ਹਾਂ। ਅਰਦਾਸ਼ ਦੁਆਰਾ ਸਾਡਾ ਪ੍ਰਮਾਤਮਾ ਨਾਲ ਸੰਪਰਕ ਜੁੜਦਾ ਹੈ।

ਪੁਸਤਕ 'ਮੈ ਤੁਧੁ ਆਗੈ ਅਰਦਾਸਿ' ਦੀ ਤੀਸਰੀ ਐਡੀਸ਼ਨ ਛਪਣ ਤੇ ਮੈਂ ਗੁਰੂ ਪੰਥ ਦਾ ਹਾਰਦਿਕ ਧੰਨਵਾਦੀ ਹਾਂ। ਮੈਂ ਨਿਊ ਬੁੱਕ ਕੰਪਨੀ ਦਾ ਵੀ ਤਹਿ ਦਿਲੋਂ ਸ਼ੁਕਰ ਗੁਜ਼ਾਰ ਹਾਂ ਜੋ ਪੂਰੀ ਲਗਨ ਤੇ ਮਿਹਨਤ ਕਰਕੇ ਗੁਰਮਤਿ ਸਾਹਿਤ ਸੰਗਤਾਂ ਤੱਕ ਪਹੁੰਚਾਉਂਦੇ ਹਨ।

ਦਾਸਰਾ

22-11-04 *—ਗਿ: ਜਸਵੰਤ ਸਿੰਘ ਪ੍ਰਵਾਨਾ*

## ਦੂਸਰੀ ਐਡੀਸ਼ਨ ਬਾਰੇ

ਸਿੱਖ ਧਰਮ ਅਰਦਾਸ ਦਾ ਧਰਮ ਹੈ ਸਾਡਾ ਹਰ ਗੁਰਮਤਿ ਸਮਾਗਮ ਅਰਦਾਸ ਨਾਲ ਸ਼ੁਰੂ ਹੁੰਦਾ ਹੈ ਅਤੇ ਅਰਦਾਸ ਨਾਲ ਹੀ ਸਮਾਪਤ ਹੁੰਦਾ ਹੈ। ਅਰਦਾਸ ਸਿੱਖ ਧਰਮ ਦੀ ਜ਼ਿੰਦ ਜਾਨ ਹੈ। ਭਾਵੇਂ ਕੋਈ ਵਿਅਕਤੀਗਤ ਸਮਾਗਮ ਹੋਵੇ ਭਾਵੇਂ ਪੰਥਕ ਅਰਦਾਸ ਬਿਨਾਂ ਸੰਪੂਰਨ ਨਹੀਂ ਹੁੰਦਾ। ਅਰਦਾਸ ਦੀ ਵਿਆਖਿਆ ਲਿਖ ਕੇ ਮੈਨੂੰ ਪ੍ਰਸੰਨਤਾ ਹੋਈ ਕਿ ਸਿੱਖ ਪੰਥ ਨੇ ਇਸ ਪੁਸਤਕ ਨੂੰ ਜੀ ਆਇਆਂ ਆਖਿਆ ਹੈ ਪਹਿਲੀ ਐਡੀਸ਼ਨ ਖ਼ਤਮ ਹੋ ਗਈ ਸੀ ਦੂਸਰੀ ਐਡੀਸ਼ਨ ਛਪਣ ਤੇ ਮੈਂ ਸਤਿਗੁਰੂ ਪਾਤਿਸ਼ਾਹ ਦਾ ਧੰਨਵਾਦੀ ਹਾਂ। ਨਿਊ ਬੁੱਕ ਕੰਪਨੀ ਇਸ ਉਦਮ ਲਈ ਸਤਿਕਾਰ ਦੀ ਪਾਤਰ ਹੈ ਸਤਿਗੁਰੂ ਹੋਰ ਸਮਰੱਥਾ ਬਖਸ਼ੇ।

ਗੁਰੂ ਪੰਥ ਦਾ ਦਾਸਰਾ

21-7-2000 *—ਗਿ: ਜਸਵੰਤ ਸਿੰਘ ਪ੍ਰਵਾਨਾ*

# ਦੋ ਸ਼ਬਦ

ਸਤਿਗੁਰੂ ਪਾਤਸ਼ਾਹ ਦਾ ਕੋਟਾਨਿ ਕੋਟ ਸ਼ੁਕਰ ਹੈ ਜਿਸਨੇ ਮਨੁੱਖਾ ਦੇਹੀ ਬਖਸ਼ੀ ਤੇ ਫਿਰ ਮਨੁੱਖਾ ਜਨਮ ਦੀ ਸਫਲਤਾ ਵਾਸਤੇ ਸ੍ਰੀ ਗੁਰੂ ਗ੍ਰੰਥ ਤੇ ਪੰਥ ਵਰਗਾ ਗੁਰੂ ਬਖਸ਼ਿਆ। ਸਤਿਗੁਰੂ ਦੀ ਅਪਾਰ ਕ੍ਰਿਪਾ ਸਦਕਾ ਅੰਮ੍ਰਿਤ ਦੀ ਦਾਤ ਮਿਲੀ ਤੇ ਹੋਰ ਅਪਾਰ ਰਹਿਮਤ ਹੋਈ ਕਿ ਉਸ ਮਾਲਕ ਨੇ ਆਪਣੀ ਸਿਫ਼ਤ ਸਲਾਹ ਵਿਚ ਇਸ ਨਾਚੀਜ਼ ਦਾਸਰੇ ਨੂੰ ਲਗਾ ਲਿਆ।

ਫਿਰ ਤੁਰ ਕੇ ਸੰਗਤਾਂ ਨੂੰ ਕਥਾ ਸੁਣਾਉਂਦਾ ਰਿਹਾ ਹਾਂ। ਸਤਿਗੁਰੂ ਦੀ ਮਿਹਰ ਸਦਕਾ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਗ੍ਰੰਥੀ ਦੀ ਸੇਵਾ ਦੌਰਾਨ ਲਿਖਤੀ ਸੇਵਾ ਵੀ ਆਰੰਭ ਹੋਈ। ਸੰਨ 1986 ਤੋਂ ਹੁਣ ਤਕ 6 ਪੁਸਤਕਾਂ ਛਪ ਕੇ ਸੰਗਤਾਂ ਪਾਸ ਪਹੁੰਚ ਚੁੱਕੀਆਂ ਹਨ। ਪੁਸਤਕਾਂ ਪੜ੍ਹ ਕੇ ਬਹੁਤ ਸਾਰੇ ਸੱਜਣਾਂ ਨੇ ਮੇਰੀ ਹੌਸਲਾ-ਅਫ਼ਜ਼ਾਈ ਕੀਤੀ। ਇਸ ਸਬੰਧ ਵਿਚ ਮੈਨੂੰ ਪੱਤਰ ਵੀ ਲਿਖੇ ਜਿਨ੍ਹਾਂ ਨਾਲ ਮੇਰਾ ਲਿਖਣ ਲਈ ਹੌਸਲਾ ਬੁਲੰਦ ਹੋਇਆ।

ਹੁਣ ਸੱਤਵੀਂ ਕਿਤਾਬ 'ਮੈ ਤੁਧੁ ਆਗੈ ਅਰਦਾਸਿ' ਛਪ ਕੇ ਸਾਧ ਸੰਗਤ ਦੇ ਹੱਥਾਂ ਵਿਚ ਪਹੁੰਚ ਰਹੀ ਹੈ। ਮੈਨੂੰ ਇਸ ਗੱਲ ਦੀ ਬੇਹੱਦ ਖ਼ੁਸ਼ੀ ਹੋ ਰਹੀ ਹੈ ਕਿ ਸਤਿਗੁਰੂ ਨੇ ਮਿਹਰ ਕਰਕੇ ਇਸ ਦਾਸਰੇ ਪਾਸੋਂ ਇਹ ਸੇਵਾ ਲਈ ਹੈ। ਕੁਝ ਸਾਲਾਂ ਤੋਂ ਕਦੀ-ਕਦੀ ਮੈਂ ਅਰਦਾਸ ਦੇ ਸ਼ਬਦਾਂ ਦੀ ਵਿਆਖਿਆ ਕਰਦਾ ਸਾਂ। ਅਰਦਾਸ ਮੈਨੂੰ ਗੁਰਮਤਿ ਗਿਆਨ ਦਾ ਏਡਾ ਵੱਡਾ ਭੰਡਾਰ ਜਾਪਿਆ ਕਿ ਜਦੋਂ ਵੀ ਅਰਦਾਸ ਦੀ ਵਿਚਾਰ ਕਰਦਾ ਸਾਂ ਹਰ ਵਾਰ ਇਸ ਭੰਡਾਰ ਵਿਚੋਂ ਨਵੇਂ ਹੀਰੇ ਮੋਤੀ ਮਿਲਦੇ ਰਹੇ ਹਨ ਅਤੇ ਮੈਂ ਕਹਿ ਸਕਦਾ ਹਾਂ ਕਿ ਪਾਰਾਵਾਰ ਹੀ ਨਹੀਂ, ਅਰਦਾਸ ਐਸਾ ਭੰਡਾਰ ਹੈ ਕਿ ਸੰਸਾਰ ਇਸ ਭੰਡਾਰ ਨੂੰ ਵਰਤੀ ਜਾਏ, ਇਹ ਭੰਡਾਰ ਨਾ ਹੀ ਕਦੀ ਮੁੱਕੇਗਾ ਨਾ ਨਿਖੁੱਟੇਗਾ।

ਸੰਨ 1992 ਜੁਲਾਈ ਮਹੀਨੇ ਵਿਚ ਮੈਂ ਸਤਿਗੁਰੂ ਦੇ ਸਵਾਰੇ ਗੁਰਮੁਖ ਵੀਰ ਸਤਿੰਦਰਪਾਲ ਸਿੰਘ ਬੈਂਕਾਕ ਵਾਲਿਆਂ ਦੀ ਪ੍ਰੇਰਨਾ ਨਾਲ ਡੁਬਈ ਗਿਆ। 18 ਕੁ ਦਿਨ ਮੈਂ ਡੁਬਈ ਠਹਿਰਿਆ ਸਾਂ। ਇੱਥੇ ਦੀਆਂ ਸੰਗਤਾਂ ਵੇਖ ਕੇ ਮੈਂ ਹੈਰਾਨ ਹੋਇਆ ਕਿ ਕਠਨ ਕਿਰਤ, ਗਰਮੀ ਵਿਚ ਖ਼ੂਨ ਪਸੀਨੇ ਦੀ ਕਿਰਤ ਕਰਕੇ ਫਿਰ ਵੀ ਉਹ ਗੁਰਸਿੱਖ ਜਿਨ੍ਹਾਂ ਬਾਣੀ ਤੇ ਬਾਣੇ ਦੀ ਦਾਤ ਨੂੰ ਸੰਭਾਲ ਕੇ ਰੱਖਿਆ ਹੈ, ਉਨ੍ਹਾਂ ਦੇ ਦਰਸ਼ਨ ਸਾਧ ਸੰਗਤ ਵਿਚ ਹੁੰਦੇ ਹਨ।

ਜਿੱਥੇ ਵੀ ਕਥਾ ਹੁੰਦੀ ਸੀ ਸੰਗਤ ਹੁਮ-ਹੁਮਾ ਕੇ ਪਹੁੰਚਦੀ ਸੀ। ਇੱਥੇ ਦਾਸ ਨੇ ਅਰਦਾਸ ਦੀ ਵਿਆਖਿਆ ਕੀਤੀ। ਸੰਗਤਾਂ ਵਿਚ ਗੁਰੂ ਸਵਾਰੇ ਭਾਈ ਬਲਦੇਵ ਸਿੰਘ, ਪਿਆਰ ਨਾਲ ਬੜਾ ਹੀ ਰਸ-ਭਿੰਨਾ ਕੀਰਤਨ ਕਰਦੇ ਹਨ ਅਤੇ ਹੋਰ ਗੁਰਸਿੱਖਾਂ ਨੇ ਮਿਲ ਕੇ ਮੈਨੂੰ ਹੁਕਮ ਕੀਤਾ ਕਿ ਜੋ ਤੁਸੀਂ ਅਰਦਾਸ ਦੀ ਵਿਆਖਿਆ ਕੀਤੀ ਹੈ, ਕਿੰਨਾ ਚੰਗਾ ਹੋਵੇ ਜੇ ਇਹ ਵਿਚਾਰ ਪੁਸਤਕ ਰੂਪ ਵਿਚ ਸੰਗਤਾਂ ਦੇ ਪਾਸ ਪਹੁੰਚੇ। ਅਸੀਂ ਹਰ ਤਰ੍ਹਾਂ ਦਾ ਸਹਿਯੋਗ ਦਿਆਂਗੇ। ਮੈਂ ਕਿਹਾ ਸਤਿਗੁਰੂ ਨੂੰ ਭਾਇਆ ਤਾਂ ਉਹ ਤੁਹਾਡੀ ਇਹ ਸ਼ੁਭ ਭਾਵਨਾ ਜ਼ਰੂਰ ਪੂਰੀ ਕਰੇਗਾ।

ਕਿਹਾ ਸਤਿਗੁਰੂ ਨੂੰ ਭਾਇਆ ਤਾਂ ਉਹ ਤੁਹਾਡੀ ਇਹ ਸ਼ੁਭ ਭਾਵਨਾ ਜ਼ਰੂਰ ਪੂਰੀ ਕਰੇਗਾ।

ਮੈਂ ਵਾਪਸ ਆਇਆ। ਹੋਰ ਹੋਰ ਕਿਤਾਬਾਂ ਛਪ ਗਈਆਂ ਜਿਵੇਂ ਕਿ 'ਦੋ ਦੀਵੇ ਇਕ ਜੋਤਿ', 'ਗੁਰਪੁਰਬ ਗਾਥਾਵਾਂ', 'ਬਹੀਐ ਪੜਿਆ ਪਾਸਿ।' ਪਰ 'ਅਰਦਾਸ' ਦਾ ਖਰੜਾ ਪਿਆ ਸੀ। ਮਾਰਚ 1997 ਨੂੰ ਅਚਾਨਕ ਹੀ ਸ੍ਰ. ਸਤਿੰਦਰਪਾਲ ਸਿੰਘ ਬੈਂਕਾਕ ਵਾਲਿਆਂ ਦਾ ਫ਼ੋਨ ਆਇਆ ਕਿ ਡੁਬਈ ਦੀਆਂ ਸੰਗਤਾਂ ਨੇ ਜੋ ਹੁਕਮ ਕੀਤਾ ਸੀ ਉਹ ਤੁਸੀਂ ਪੂਰਾ ਕਰੋ। ਅਰਦਾਸ ਵਿਆਖਿਆ ਦੀ ਕਿਤਾਬ ਛਾਪ ਦਿਓ। ਡੁਬਈ ਦੀਆਂ ਸੰਗਤਾਂ ਦਾ ਮੈਂ ਹਾਰਦਿਕ ਧੰਨਵਾਦੀ ਹਾਂ ਜਿਨ੍ਹਾਂ ਇਸ ਪੁਸਤਕ ਲਈ ਪ੍ਰੇਰਨਾ ਦਿੱਤੀ ਅਤੇ ਮੈਨੂੰ ਹਰ ਤਰ੍ਹਾਂ ਦਾ ਸਹਿਯੋਗ ਦਿੱਤਾ ਹੈ।

ਅਰਦਾਸ 'ਤੇ ਪਹਿਲਾਂ ਵੀ ਬਹੁਤ ਕੁਝ ਲਿਖਿਆ ਜਾ ਚੁੱਕਾ ਹੈ, ਬਹੁਤ ਕੁਝ ਬੋਲਿਆ ਜਾ ਚੁੱਕਾ ਹੈ ਪਰ ਕਿਸੇ ਗੱਲ ਨੂੰ ਵੀ ਨਿਰਣਾ ਜਾਂ ਆਖ਼ਰੀ ਗੱਲ ਨਹੀਂ ਕਿਹਾ ਜਾ ਸਕਦਾ। ਮੈਂ ਆਪਣੇ ਮਨ ਦੀ ਗੱਲ ਦੱਸਾਂ ਮੈਂ ਨਿਰਣੈ ਸ਼ਬਦ ਨਾਲ ਹੀ ਸਹਿਮਤ ਨਹੀਂ ਕਿਉਂਕਿ ਨਿਰਣਾ ਅਕਾਲ ਪੁਰਖ ਨੇ ਆਪਣੇ ਹੱਥ ਵਿਚ ਰੱਖਿਆ ਹੈ, ਕਿਸੇ ਮਨੁੱਖ ਦੇ ਹੱਥ ਵਿਚ ਨਹੀਂ। ਹਰ ਮਨੁੱਖ ਭੁੱਲਾਂ ਕਰਦਾ ਹੈ। ਫਿਰ ਭੁੱਲਾਂ ਕਰਨ ਵਾਲਾ ਮਨੁੱਖ ਕੀ ਨਿਰਣਾ ਕਰੇਗਾ ? ਨਿਰਣਾ ਤਾਂ ਆਪ ਸਤਿਗੁਰੂ ਹੀ ਕਰਨ ਜਾਂ ਪ੍ਰਮਾਤਮਾ ਕਰੇ।

ਜਿੰਨੀ ਕੁ ਸਮਰੱਥਾ ਅਕਾਲ ਪੁਰਖ ਨੇ ਦਿੱਤੀ ਹੈ ਮੈਂ ਉੱਨੇ ਕੁ ਅੱਖਰ ਲਿਖੇ ਹਨ। ਮੈਂ ਕੋਈ ਅਰਦਾਸ ਨਿਰਣੈ ਜਾਂ ਅਰਦਾਸ ਦਰਸ਼ਨ ਨਹੀਂ ਲਿਖਿਆ। ਦਾਸ ਨੇ ਤਾਂ ਇਸ ਤੁਕ ਰਾਹੀਂ ਪੁਸਤਕ ਦਾ ਭਾਵ ਪ੍ਰਗਟ ਕੀਤਾ ਹੈ ਕਿ 'ਮੈ ਤੁਧੁ ਆਗੈ ਅਰਦਾਸਿ'। ਮੈਂ ਇਹ ਅੱਖਰ ਲਿਖ ਕੇ ਇਹ ਦਾਅਵਾ ਨਹੀਂ ਕਰਦਾ ਕਿ ਇਹ ਪੁਸਤਕ ਪੜ੍ਹ ਕੇ ਕੋਈ ਸਮੁੱਚੀ ਅਰਦਾਸ ਫ਼ਿਲਾਸਫ਼ੀ ਨੂੰ ਸਮਝ ਜਾਏਗਾ ਜਾਂ ਅਰਦਾਸ ਬਾਰੇ ਜਿੰਨੇ ਭਰਮ ਸਨ ਮੈਂ ਸਾਰੇ ਕੱਢ ਦਿੱਤੇ ਹਨ ਜਾਂ ਪਹਿਲੇ ਲਿਖਣ ਵਾਲਿਆਂ ਤੋਂ ਮੈਂ ਕੁਝ ਚੰਗਾ ਲਿਖਿਆ ਹੈ। ਮੇਰਾ ਤਾਂ ਮਕਸਦ ਇਕ ਹੀ ਹੈ ਕਿ ਇਸ ਪੁਸਤਕ ਨੂੰ ਪੜ੍ਹ ਕੇ ਕੋਈ ਸੱਜਣ ਸੁਬ੍ਹਾ-ਸ਼ਾਮ ਅਰਦਾਸ ਕਰਨ ਲੱਗ ਪਿਆ ਜਾਂ ਸਤਿਗੁਰੂ ਦੇ ਦਰ ਅਰਦਾਸ ਵਿਚ ਜਾ ਪੁੱਜਾ ਤੇ ਉਸ ਦੇ ਜੀਵਨ ਵਿਚ ਅਰਦਾਸ ਦਾ ਆਸਰਾ ਆ ਗਿਆ ਤਾਂ ਮੇਰੇ ਲਿਖਣ ਦਾ ਮਕਸਦ ਮੈਨੂੰ ਪ੍ਰਾਪਤ ਹੋ ਗਿਆ।

ਮੇਰੀ ਦਿਲੀ ਖ਼ਾਹਿਸ਼ ਹੈ ਕਿ ਇਹ ਪੁਸਤਕ ਪੜ੍ਹ ਕੇ ਕੋਈ ਸੱਜਣ ਨਿਮਾਣਾ, ਨਿਤਾਣਾ, ਨਿਮਰਤਾ ਭਰਪੂਰ ਹੋ ਕੇ ਅਕਾਲ ਪੁਰਖ ਅੱਗੇ ਜੋਦੜੀ ਕਰਨ ਜੋਗਾ ਹੋ ਜਾਏ ਤੇ ਪੰਥਕ ਜੀਵਨ ਹੋਣ ਕਾਰਨ ਇਹ ਵੀ ਚਾਹੁੰਦਾ ਹਾਂ ਕਿ ਪੰਥਕ ਏਕਤਾ ਵਾਸਤੇ ਪੰਥ ਪ੍ਰਵਾਨਤ ਅਰਦਾਸ ਨੂੰ ਹੀ ਸਿੱਖ ਜੀਵਨ ਆਧਾਰ ਬਣਾਏ। ਮੇਰੀ ਹੋਰ ਤਾਂ ਕੋਈ ਯੋਗਤਾ ਨਹੀਂ ਇਹ ਪੁਸਤਕ ਵੀ ਅਰਦਾਸ ਦੀ ਹੀ ਬਰਕਤ ਹੈ। ਮੈਂ ਅਰਦਾਸ ਹੀ ਕਰਦਾ ਰਿਹਾ ਹਾਂ ਕਿ ਹੇ ਅਕਾਲ ਪੁਰਖ ਅਰਦਾਸ ਦੇ ਸਬੰਧ ਵਿਚ ਇਹ ਪੁਸਤਕ ਛਪ ਕੇ ਸੰਗਤਾਂ ਦੇ ਹੱਥ ਵਿਚ ਪੁੱਜ ਜਾਏ।

ਸਿੱਖ ਪੰਥ ਦੇ ਚਰਨ੍ਹਾਂ ਵਿਚ ਦੋਵੇਂ ਹੱਥ ਜੋੜ ਕੇ ਸਨਿਮਰ ਜੋਦੜੀ ਹੈ ਕਿ ਕੋਈ ਭੁੱਲ ਹੋਵੇ ਤਾਂ ਖਿਮਾ ਕਰਨੀ ਅਤੇ ਦਾਸ ਲਈ ਅਕਾਲ ਪੁਰਖ ਅੱਗੇ ਇਹੀ ਅਰਦਾਸ ਕਰਨੀ ਕਿ ਅਰਦਾਸ ਹੀ ਮੇਰੀ ਜ਼ਿੰਦਗੀ ਦਾ ਆਸਰਾ ਬਣਿਆ ਰਹੇ।

**ਦਾਸਰਾ**

***ਗਿ: ਜਸਵੰਤ ਸਿੰਘ 'ਪ੍ਰਵਾਨਾ'***

# ਤਤਕਰਾ





## ੧

# ਮੈ ਤੁਧੁ ਆਗੈ ਅਰਦਾਸਿ

ਅਰਦਾਸ ਦਾ ਉਤਨਾ ਹੀ ਪੁਰਾਣਾ ਇਤਿਹਾਸ ਹੈ ਜਿਤਨਾ ਕੁ ਪੁਰਾਣਾ ਇਤਿਹਾਸ ਮਨੁੱਖ ਦਾ ਹੈ। ਮਨੁੱਖ ਨੇ ਜਦੋਂ ਤੋਂ ਇਹ ਸਰੀਰਕ ਵਜੂਦ ਧਾਰਨ ਕੀਤਾ ਹੈ ਇਸ ਦੇ ਨਾਲ ਹੀ ਅਰਦਾਸ ਦੀ ਆਰੰਭਤਾ ਹੋ ਗਈ ਹੈ। ਮਨੁੱਖ ਨੇ ਅਜੇ ਜਨਮ ਨਹੀਂ ਸੀ ਲਿਆ ; ਇਹ ਮਾਤਾ ਦੇ ਗਰਭ ਵਿਚ ਹੀ ਸੀ ਤੇ ਬੜਾ ਉੱਚਾ ਧਿਆਨ ਲਗਾ ਕੇ, ਲਿਵ ਲਾ ਕੇ ਬੜੀ ਪਵਿੱਤਰ ਤੇ ਉੱਚੀ ਅਰਦਾਸ ਕਰ ਰਿਹਾ ਸੀ। ਉਹ ਇਸ ਜੀਵ ਦੀ ਪਹਿਲੀ ਅਰਦਾਸ ਸੀ, ਜਿਸ ਅਰਦਾਸ ਵਿਚ ਮੰਗ ਕੋਈ ਨਹੀਂ ਸੀ ਸਿਰਫ਼ ਪ੍ਰਮਾਤਮਾ ਦੀ ਯਾਦ ਸੀ। ਉਸ ਯਾਦ ਵਿਚ ਵਿਛੋੜੇ ਦਾ ਭਾਵ ਸੀ ਅਤੇ ਅੱਖ ਝਪਕਣ ਜਿੰਨਾ ਸਮਾਂ ਵੀ ਪ੍ਰਮਾਤਮਾ ਨਹੀਂ ਸੀ ਭੁੱਲਦਾ। ਉਸ ਅਰਦਾਸ ਵਿਚ ਮੰਗ ਕੋਈ ਨਹੀਂ ਸੀ ਕਿਉਂਕਿ ਅਜੇ ਲੋੜ ਹੀ ਕੋਈ ਨਹੀਂ ਸੀ। ਨਾ ਖ਼ੁਰਾਕ ਦੀ ਲੋੜ ਸੀ, ਨਾ ਪੁਸ਼ਾਕ ਦੀ ਅਤੇ ਨਾ ਹੀ ਕਿਸੇ ਮਕਾਨ ਦੀ, ਨਾ ਹੀ ਅਜੇ ਮਾਇਆ ਦੇ ਮੋਹ ਦਾ ਅਸਰ ਸੀ। ਉਹ ਅਰਦਾਸ ਪਹਿਲੀ ਅਰਦਾਸ ਸੀ, ਜੋ ਜੀਵ ਕਰ ਰਿਹਾ ਸੀ ਉਹ ਅਰਦਾਸ ਆਪਣੇ ਅਸਲੇ ਦਾ ਸਿਮਰਨ ਸੀ। ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ :

*ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨ ਲਿਵ ਲਾਗਾ*

(ਸਿਰੀ ਰਾਗ ਮ : ੧ ਪਹਿਰੇ ਪੰਨਾ ੭੪)

ਭਾਈ ਸਾਹਿਬ ਭਾਈ ਗੁਰਦਾਸ ਜੀ ਲਿਖਦੇ ਹਨ :

*ਕਰੇ ਉਰਧ ਤਪ ਗਰਭ ਵਿਚ ਚਸਾ ਨਾ ਵਿਸਰੇ ਸਿਰਜਨਹਾਰਾ ॥*

ਇਸਦਾ ਭਾਵ ਹੋਇਆ ਕਿ ਸਿਰਜਣਹਾਰ ਦਾ ਸਿਮਰਨ ਕਰਨਾ ਹੀ ਅਰਦਾਸ ਹੈ। ਜਿਸਦਾ ਸਿਮਰਨ ਇਹ ਲਗਾਤਾਰ ਕਰਦਾ ਸੀ ਉਸਨੇ ਵੀ ਆਪਣਾ ਫਰਜ਼ ਨਿਭਾਇਆ ਹੈ। ਇਸਦੀ ਰੱਖਿਆ ਕੀਤੀ ਹੈ। ਇਸਦੇ ਬਚਾਉ ਵਾਸਤੇ ਉਹਨੇ ਹਰ ਯੋਗ ਪ੍ਰਬੰਧ ਕੀਤਾ ਹੈ।

ਜਦੋਂ ਇਸਦਾ ਜਨਮ ਹੋਇਆ ਤਾਂ ਅੱਖ ਖੋਲ੍ਹੀ, ਸੰਸਾਰ ਵੇਖਿਆ, ਮਾਇਆ ਦਾ ਪ੍ਰਭਾਵ ਪਿਆ, ਕਰਤਾਰ ਵਿਸਰ ਗਿਆ। ਜੀਵ ਅਰਦਾਸ ਦੀ ਬੇੜੀ ਵਿਚੋਂ

ਬਾਹਰ ਛਾਲ ਮਾਰ ਗਿਆ। ਬੱਸ ਫਿਰ ਕੀ ਸੀ, ਸੰਸਾਰ ਸਮੁੰਦਰ ਦੀਆਂ ਘੁੰਮਣ-ਘੇਰੀਆਂ ਵਿਚ ਫਸ ਗਿਆ ਤੇ ਗੋਤੇ ਖਾਣ ਲੱਗ ਪਿਆ :

*ਦਸੀ ਮਹੀਨੀ ਜੰਮਿਆ ਸਿਮਰਨ ਕਰੀ ਕਰੇ ਨਿਸਤਾਰਾ।।*
*ਜੰਮਦੇ ਮਾਇਆ ਮੋਹਿਆ ਨਦਰ ਨਾ ਆਵੈ ਰਖਨਹਾਰਾ।।*
*ਸ਼ਾਹਹੁ ਵਿਛੁੜਿਆ ਵਣਜਾਰਾ।।* (ਭਾ : ਗੁ )

ਇਸ ਵਿਚ ਕੋਈ ਸ਼ੱਕ ਨਹੀਂ ਕਿ ਮਨੁੱਖ ਸੰਸਾਰ ਵਿਚ ਸੁਰੱਖਿਆ ਚਾਹੁੰਦਾ ਹੈ ਅਤੇ ਬਿਲਕੁਲ ਮਾਤਾ ਦੇ ਗਰਭ ਜੈਸੀ। ਮਨੁੱਖ ਨੂੰ ਪਤਾ ਹੋਵੇ ਜਾਂ ਨਾ ਪਰ ਇਹ ਸੱਚ ਹੈ ਇਹ ਐਸੀ ਦੁਨੀਆ ਚਾਹੁੰਦਾ ਹੈ ਜਿਥੇ ਕੋਈ ਖ਼ਤਰਾ ਨਾ ਹੋਵੇ ਅਤੇ ਕਿਸੇ ਗੱਲ ਦੀ ਘਾਟ ਨਾ ਹੋਵੇ, ਹਰ ਚੀਜ਼ ਨਿਰ-ਜਤਨ ਹੀ ਮਿਲ ਜਾਏ। ਇਸਦੀ ਹਰ ਮੁਸ਼ਕਲ ਕੋਈ ਹੋਰ ਦੂਰ ਕਰ ਜਾਏ। ਫਿਰ ਐਸੀ ਦੁਨੀਆ ਤਾਂ ਗਰਭ ਕਾਲ ਦੀ ਹੀ ਸੀ, ਕਿਸੇ ਚੀਜ਼ ਦਾ ਕੋਈ ਖ਼ਤਰਾ ਨਹੀਂ ਸੀ ਅਤੇ ਨਾ ਹੀ ਕੋਈ ਲੋੜ ਮਹਿਸੂਸ ਹੁੰਦੀ ਸੀ। ਹੁਣ ਵੀ ਸਭ ਕੁਝ ਹੋ ਸਕਦਾ ਹੈ ਜੇ ਤੂੰ ਫਿਰ ਅਰਦਾਸ ਦੇ ਗਰਭ ਵਿਚ ਆ ਜਾਵੇਂ। ਮਾਤਾ ਦਾ ਗਰਭ ਤਾਂ ਸਮੇਂ ਨਾਲ ਛੱਡਣਾ ਪਿਆ ਹੈ, ਇਹ ਪ੍ਰਮਾਤਮਾ ਦਾ ਹੁਕਮ ਹੈ, ਉਸਦੀ ਮਰਯਾਦਾ ਹੈ। ਪਰ ਅਰਦਾਸ ਮਾਤਾ ਦੀ ਗੋਦ ਤਾਂ ਤੇਰਾ ਸਦੀਵੀ ਟਿਕਾਣਾ ਹੈ ਜਿਥੇ ਤੂੰ ਸਦਾ ਲਈ ਸੁਰੱਖਿਅਤ ਰਹਿ ਸਕਦਾ ਹੈਂ। ਅਰਦਾਸ ਕਰਨ ਵਾਸਤੇ ਵਿਦਵਾਨਾਂ ਨੇ ਵਿਚਾਰ ਦਿੱਤੇ ਹਨ ਕਿ ਅਰਦਾਸ ਕਿਵੇਂ ਸਾਡੀ ਸਹਾਇਤਾ ਕਰਦੀ ਹੈ ਅਤੇ ਅਰਦਾਸ ਕਿਵੇਂ ਕਰਨੀ ਹੈ। ਇਕ ਅਦੀਬ ਕਹਿੰਦੇ ਹਨ :

*ਖ਼ੁਦਾ ਮਨਜ਼ੂਰ ਕਰਤਾ ਹੈ, ਦੁਆ ਜਬ ਦਿਲ ਸੇ ਹੋਤੀ ਹੈ।*
*ਲੇਕਿਨ ਮੁਸ਼ਕਿਲ ਤੋ ਯੇ ਹੈ ਕਿ ਬੜੀ ਮੁਸ਼ਕਿਲ ਸੇ ਹੋਤੀ ਹੈ।*

ਇਕ ਹੋਰ ਅਦੀਬ ਕਹਿੰਦੇ ਹਨ ਕਿ ਜਿਹੜੀ ਗੱਲ ਦਵਾ ਨਾਲ, ਇਲਾਜ ਨਾਲ ਨਹੀਂ ਹੋ ਸਕਦੀ ਉਹ ਦੁਆ ਨਾਲ, ਅਰਦਾਸ ਨਾਲ ਹੋ ਜਾਂਦੀ ਹੈ। ਜਦੋਂ ਕਾਮਿਲ ਗੁਰੂ ਮਿਲਦਾ ਹੈ ਤਾਂ ਰੱਬ ਨਾਲ ਗੱਲ ਹੋ ਜਾਂਦੀ ਹੈ।

*ਜੋ ਬਾਤ ਦਵਾ ਸੇ ਨਹੀਂ ਹੋਤੀ ਵੋਹ ਬਾਤ ਦੁਆ ਸੇ ਹੋਤੀ ਹੈ*
*ਜਬ ਮੁਰਸ਼ਿਦ ਕਾਮਿਲ ਮਿਲਤਾ ਹੈ ਤਬ ਬਾਤ ਖ਼ੁਦਾ ਸੇ ਹੋਤੀ ਹੈ।*

ਫਿਰ ਜੇ ਅਰਦਾਸ ਇੰਨੀ ਹੀ ਮੁਸ਼ਕਲ ਗੱਲ ਹੈ ਕਿ ਜੋ ਇਸ ਕਮਜ਼ੋਰ ਜੀਵ ਪਾਸੋਂ ਹੋਣੀ ਬੜੀ ਹੀ ਮੁਸ਼ਕਲ ਹੈ ਫਿਰ ਇਹ ਜੀਵ ਕਿਵੇਂ ਅਰਦਾਸ ਕਰੇ। ਅਸਲ ਵਿਚ ਇਸਦੀ ਇੰਨੀ ਸਮਰੱਥਾ ਨਹੀਂ ਕਿ ਇਹ ਅਰਦਾਸ ਕਰ ਸਕੇ। ਅਸਲ ਵਿਚ ਉਕਾਈ ਇਹੀ ਹੈ ਕਿ ਅਰਦਾਸ ਇਸੇ ਲਈ ਨਹੀਂ ਹੁੰਦੀ ਕਿ ਅਸੀਂ ਕਰਦੇ ਹਾਂ। ਸਾਡੇ ਨਾਲ ਕਰਤਾਪਨ ਜੁੜਿਆ ਹੈ। ਪਹਿਲੀ ਅਰਦਾਸ ਜਦੋਂ ਮਾਤਾ ਦੇ ਗਰਭ ਵਿਚ ਹੁੰਦੀ ਸੀ ਕੀ ਇਹ ਜੀਵ ਕਰਦਾ ਸੀ। ਸੱਚ ਤਾਂ ਇਹ ਹੈ ਕਿ ਇਹ ਕਰਨ ਜੋਗਾ ਹੀ ਕੁਝ ਨਹੀਂ ਸੀ। ਜ਼ਰਾ ਆਪ ਹੀ ਅੰਦਾਜ਼ਾ ਲਗਾਓ ਇਹ ਜੀਵ ਉਸ

ਵੇਲੇ ਕੀ ਕਰ ਸਕਦਾ ਸੀ ਕਿੰਨਾ ਕਮਜ਼ੋਰ ਕਿੰਨਾ ਦੀਨ-ਹੀਣ ਸੀ। ਇਹ ਸਿਰਫ਼ ਅਰਦਾਸ ਦੀ ਸ਼ਰਨ ਵਿਚ ਸੀ। ਅਰਦਾਸ ਹੋ ਰਹੀ ਸੀ। ਇਹ ਸ਼ਰਨ ਵਿਚ ਸੀ। ਕਰਨ ਵਾਲੀ ਕੋਈ ਸਮਰੱਥਾ ਇਸ ਵਿਚ ਨਹੀਂ ਸੀ। ਅਰਦਾਸ ਇਕ ਸ਼ਕਤੀ ਹੈ ਜੋ ਸਾਨੂੰ ਨਾਲ ਲੈ ਕੇ ਪ੍ਰਮਾਤਮਾ ਤੱਕ ਪਹੁੰਚਾ ਦਿੰਦੀ ਹੈ। ਅਰਦਾਸ ਕਰਨੀ ਕੀ ਹੈ ਅਰਦਾਸ ਦੇ ਨਾਲ ਹੋ ਜਾਣਾ। ਜੇ ਉਸਦੀ ਯਾਦ ਹੀ ਅਰਦਾਸ ਹੈ ਤਾਂ ਯਾਦ ਤਾਂ ਉਸਦੀ ਕ੍ਰਿਪਾ ਬਿਨਾਂ ਨਹੀਂ ਆਉਂਦੀ। ਬੰਦਾ ਜੇਕਰ ਆਪਣੇ ਆਪ ਨੂੰ ਸਿਮਰਨ ਦਾ ਕਰਤਾ ਸਮਝੇਗਾ ਤਾਂ ਫਿਰ ਹਉਮੈ ਦਾ ਚੱਕਰ ਅੰਦਰ ਚੱਲਦਾ ਰਹੇਗਾ। ਸਿਮਰਨ ਤਾਂ ਉਸ ਵੇਲੇ ਹੀ ਹੋਵੇਗਾ ਜਦੋਂ ਮਨੁੱਖ ਸਿਮਰਨ ਦੀ ਸ਼ਰਨ ਵਿਚ ਆ ਜਾਵੇਗਾ। ਅਰਦਾਸ ਜੇ ਪ੍ਰਮਾਤਮਾ ਦੀ ਸਿਰਜਣਹਾਰ ਦੀ ਯਾਦ ਹੈ ਤਾਂ ਫਿਰ ਅਰਦਾਸ ਇਕ ਰਾਮ ਕਾਰ ਹੈ ਜੋ ਸਾਡੇ ਚੌਗਿਰਦ ਹੈ। ਇਸਦੇ ਅੰਦਰ ਸਾਨੂੰ ਕੋਈ ਵੀ ਖ਼ਤਰਾ ਨਹੀਂ। ਬਾਹਰ ਹੋ ਗਏ ਤਾਂ ਕਿਸੇ ਰਾਵਨ ਦੇ ਵੱਸ ਪੈ ਜਾਵਾਂਗੇ। ਰਾਮਕਾਰ ਦੇ ਅੰਦਰ ਤੱਤੀ ਹਵਾ ਨਹੀਂ ਲੱਗੇਗੀ।

*ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥*
*ਚਉਗਿਰਦ ਹਮਾਰੈ ਰਾਮਕਾਰ ਦੁਖੁ ਲਗੈ ਨ ਭਾਈ॥*

(ਬਿਲਾਵਲ ਮਹਲਾ : ੫, ਪੰਨਾ ੮੧੯)

ਆਮ ਕਰਕੇ ਅਸੀਂ ਇਹ ਕਹਿੰਦੇ ਹਾਂ, ਸਾਡੀ ਅਰਦਾਸ ਪੂਰੀ ਹੋ ਗਈ ਤਾਂ ਸਾਨੂੰ ਕੀ ਕੀ ਮਿਲੇਗਾ। ਪਰ ਸੱਚ ਇਹ ਹੈ ਕਿ ਜੋ ਅਰਦਾਸ ਦੀ ਸ਼ਰਨ ਵਿਚ ਆ ਗਿਆ ਉਹ ਪ੍ਰਮਾਤਮਾ ਦੇ ਘਰ ਵਿਚ ਆ ਜਾਂਦਾ ਹੈ ਜਿਥੇ ਤੋਟ ਹੀ ਕੋਈ ਨਹੀਂ ਰਹਿ ਜਾਂਦੀ। ਪਰ ਬੰਦਾ ਜਦੋਂ ਅਰਦਾਸ ਦਾ ਮੁੱਲ, ਪਦਾਰਥ ਵੱਟਦਾ ਹੈ ਤਾਂ ਹੀਰੇ ਦੇ ਕੇ ਕੌਡੀਆਂ ਵਿਹਾਝਣ ਵਾਲੇ ਵਪਾਰੀ ਵਰਗਾ ਇਸ ਦਾ ਹਾਲ ਹੁੰਦਾ ਹੈ। ਸੱਚ ਤਾਂ ਇਹ ਹੈ ਕਿ ਜਿਸ ਨੂੰ ਅਰਦਾਸ ਮਿਲ ਗਈ ਉਸਨੂੰ ਸਭ ਕੁਝ ਮਿਲ ਗਿਆ। ਰੱਬ ਨਾਲ ਗੱਲ ਕਰਨ ਦਾ ਮੌਕਾ ਮਿਲ ਗਿਆ ਤਾਂ ਉਹ ਬੰਦਾ ਕਿੰਨਾ ਨਾਦਾਨ ਹੋਵੇਗਾ ਕਿ ਪ੍ਰਮਾਤਮਾ ਨਾਲ ਗੱਲ ਕਰਨ ਦਾ ਸਮਾਂ ਮਿਲਿਆ ਹੋਵੇ ਤੇ ਉਹ ਸਮਾਂ ਉਹ ਆਪਣੇ ਦੁਨੀਆ ਦੇ ਰੋਣੇ ਰੋਂਦਾ ਹੀ ਬਿਤਾ ਦੇਵੇ। ਇਹ ਸੱਚ ਹੈ ਕਿ ਜਿੰਨਾ ਚਿਰ ਅਸੀਂ ਅਰਦਾਸ ਕਰਦੇ ਹਾਂ ਉਹ ਰੱਬ ਨਾਲ ਗੱਲਾਂ ਕਰਨ ਦਾ ਸਮਾਂ ਹੁੰਦਾ ਹੈ। ਉਸ ਪਿਆਰੇ ਨਾਲ ਬਚਨ ਕਰਨ ਦੀ ਬਜਾਇ ਉਸਦੇ ਅੰਮ੍ਰਿਤ ਬਚਨ ਸੁਣਨ ਦੀ ਬਜਾਇ ਬੰਦਾ ਆਪਣੇ ਹੀ ਰੋਣੇ ਰੋਂਦਾ ਰਹਿੰਦਾ ਹੈ ਤੇ ਸਮਾਂ ਖ਼ਤਮ ਹੋ ਜਾਂਦਾ ਹੈ। ਅਰਦਾਸ ਵੇਲੇ ਤਾਂ ਰੱਬ ਦਾ ਦਰਵਾਜ਼ਾ ਖੁਲ੍ਹਦਾ ਹੈ ਬੰਦਾ ਸਚਖੰਡ ਵਿਚ ਪ੍ਰਵੇਸ਼ ਕਰ ਸਕਦਾ ਹੈ। ਅਰਦਾਸ ਦਾ ਸਮਾਂ ਤਾਂ ਰੱਬ ਵਿਚ ਅਭੇਦ ਹੋਣ ਦਾ ਸਮਾਂ ਹੈ। ਪਰ ਬੰਦਾ ਮੋਹ ਦੀ ਨੀਂਦ ਵਿਚ ਇੰਨਾ ਸੁੱਤਾ ਹੈ ਕਿ ਇਸਦੇ ਸੁਪਨੇ ਨਹੀਂ ਮੁੱਕਦੇ। ਅਰਦਾਸ ਦਾ ਸਮਾਂ ਬਤੀਤ ਹੋ ਜਾਂਦਾ ਹੈ। ਅਸੀਂ ਠੀਕ ਸੋਚੀਏ ਤਾਂ ਮਨੁੱਖਾ ਜਨਮ ਹੀ ਅਰਦਾਸ ਦਾ ਸਮਾਂ ਹੈ। ਕਿਹੜਾ ਛਿਨ ਹੈ ਜਦੋਂ ਸਾਨੂੰ ਪ੍ਰਮਾਤਮਾ ਦੀ ਸਹਾਇਤਾ ਦੀ ਲੋੜ ਨਹੀਂ। ਕਿਹੜਾ ਸਮਾਂ ਹੈ ਜਦੋਂ ਉਸਨੂੰ ਭੁੱਲ ਕੇ

ਅਸੀਂ ਸੁੱਖੀ ਰਹਿ ਸਕਦੇ ਹਾਂ। ਜੇ ਉਸ ਨੂੰ ਭੁੱਲ ਕੇ ਅਸੀਂ ਸੁੱਖੀ ਨਹੀਂ ਰਹਿ ਸਕਦੇ ਫਿਰ ਤਾਂ ਹਰ ਸਵਾਸ-ਸਵਾਸ ਹੀ ਮਾਤਾ ਦੇ ਗਰਭ ਵਾਂਗੂ ਸਾਨੂੰ ਅਰਦਾਸ ਦੀ ਸ਼ਰਨ ਵਿਚ ਰਹਿਣਾ ਹੀ ਚਾਹੀਦਾ ਹੈ।

ਕੁਝ ਘਟਨਾ ਐਸੀਆਂ ਹਨ ਜੋ ਘਟਦੀਆਂ ਹਨ ਪਰ ਮਨੁੱਖ ਨੂੰ ਗਿਆਨ ਨਹੀਂ ਹੁੰਦਾ। ਇਹ ਸੱਚ ਹੈ ਕਿ ਜਦੋਂ ਮਨੁੱਖ ਨੂੰ ਭੁੱਖ ਸ਼ਬਦ ਬੋਲਣਾ ਨਹੀਂ ਸੀ ਆਉਂਦਾ, ਨੀਂਦ ਸ਼ਬਦ ਬੋਲਣਾ ਨਹੀਂ ਸੀ ਆਉਂਦਾ ਅਤੇ ਨਾ ਹੀ ਲਿਖਣਾ ਆਉਂਦਾ ਸੀ, ਭੁੱਖ ਉਸ ਵੇਲੇ ਵੀ ਲੱਗਦੀ ਸੀ ਅਤੇ ਨੀਂਦ ਉਸ ਵੇਲੇ ਵੀ ਆਉਂਦੀ ਸੀ। ਨਵ-ਜੰਮਿਆ ਬੱਚਾ ਭੁੱਖ ਅਤੇ ਨੀਂਦ ਬਾਰੇ ਕੀ ਕਹਿ ਸਕਦਾ ਹੈ ਪਰ ਨੀਂਦ ਵੀ ਆਉਂਦੀ ਹੈ ਅਤੇ ਉਸਨੂੰ ਭੁੱਖ ਵੀ ਲੱਗਦੀ ਹੈ। ਗਰਭ-ਕਾਲ ਤਾਂ ਇਸ ਤੋਂ ਵੀ ਪਿਛੇ ਦਾ ਸਮਾਂ ਹੈ, ਸਿਮਰਨ ਉਥੇ ਵੀ ਹੋ ਰਿਹਾ ਹੈ। ਅਰਦਾਸ ਉਥੇ ਹੋ ਰਹੀ ਹੈ। ਅਸੀਂ ਨਵੇਂ ਜੰਮੇ ਬੱਚੇ ਦਾ ਕਿੰਨਾ ਖ਼ਿਆਲ ਰੱਖਦੇ ਹਾਂ ਤੇ ਕਹਿੰਦੇ ਹਾਂ ਹਰ ਤਰ੍ਹਾਂ ਧਿਆਨ ਰੱਖੋ ਇਹ ਅਜੇ ਕੁਝ ਵੀ ਕਰਨ ਜੋਗਾ ਨਹੀਂ। ਜੇ ਇਹ ਕੁਝ ਵੀ ਕਰਨ ਜੋਗਾ ਨਹੀਂ ਤਾਂ ਫਿਰ ਇਹ ਜਨਮ ਤੋਂ ਪਹਿਲਾਂ ਅਰਦਾਸ ਕਿਵੇਂ ਕਰਦਾ ਸੀ, ਸਿਮਰਨ ਕਿਵੇਂ ਕਰਦਾ ਸੀ। ਇਕ ਗੱਲ ਤਾਂ ਸਿੱਧ ਹੋ ਗਈ ਹੈ ਕਿ ਇਹ ਕੁਝ ਵੀ ਕਰਨ ਜੋਗਾ ਨਹੀਂ ਸੀ, ਪਰ ਫਿਰ ਵੀ ਇਸ ਕੋਲੋਂ ਕੁਝ ਹੁੰਦਾ ਸੀ, ਜਿਵੇਂ ਜਨਮ ਤੋਂ ਬਾਅਦ ਵੀ ਕੁਝ ਹੋ ਰਿਹਾ ਹੈ, ਇਹ ਕਰਦਾ ਨਹੀਂ। ਇਹ ਜੋ ਸੁਆਸ ਲੈ ਰਿਹਾ ਹੈ, ਇਹ ਲੈ ਨਹੀਂ ਰਿਹਾ, ਆ ਰਹੇ ਹਨ, ਪਰ ਅਸੀਂ ਇਹੀ ਕਹਿੰਦੇ ਹਾਂ ਕਿ ਸਵਾਸ ਲੈ ਰਿਹਾ ਹੈ। ਇਸੇ ਤਰ੍ਹਾਂ ਇਸ ਤੋਂ ਅਰਦਾਸ ਹੋ ਰਹੀ ਸੀ, ਸਿਮਰਨ ਹੋ ਰਿਹਾ ਸੀ। ਇਹ ਉਸ ਵੇਲੇ ਆਪਣੇ ਆਪੇ ਦੀ ਯਾਦ ਸੀ। ਆਪਣੇ ਅਸਲੇ ਦੀ ਯਾਦ ਹੋਣਾ ਇਸਦਾ ਸੁਭਾਅ ਸੀ-ਇਹੋ ਹੀ ਇਸਦਾ ਧਰਮ ਹੈ। ਜਿਹੜਾ ਕਰਨਾ ਸ਼ਬਦ ਵਰਤਿਆ ਗਿਆ ਹੈ ਇਹ ਅੱਖਰਾਂ ਦੀ ਮਜਬੂਰੀ ਹੈ। ਬੰਦਾ ਆਪ ਇਕੱਲਾ ਹੀ ਹੋਵੇ ਤਾਂ ਸ਼ਾਇਦ ਲਿਖਣ ਤੇ ਬੋਲਣ ਦੀ ਵੀ ਲੋੜ ਨਾ ਪਵੇ। ਇਕੱਲਾ ਮਨੁੱਖ ਘੰਟਿਆਂ-ਬਧੀ ਚੁੱਪ ਕੀਤਾ ਰਹਿੰਦਾ ਹੈ, ਕੁਝ ਨਹੀਂ ਬੋਲਦਾ ਤੇ ਬਿਨਾਂ ਬੋਲਿਆਂ ਬੜਾ ਸੁਹਣਾ ਸਮਾਂ ਗੁਜ਼ਰਦਾ ਜਾਂਦਾ ਹੈ। ਜਦੋਂ ਕੋਈ ਦੂਸਰਾ ਆ ਜਾਂਦਾ ਹੈ, ਫਿਰ ਬੋਲਣ ਦੀ ਲੋੜ ਪੈਂਦੀ ਹੈ। ਲਿਖ ਕੇ ਬੋਲ ਕੇ ਬੰਦਾ ਆਪਣੇ ਮਨੋ-ਭਾਵ ਨੂੰ ਦੂਸਰੇ ਦੇ ਸਾਹਮਣੇ ਪ੍ਰਗਟ ਕਰਦਾ ਹੈ ਅਤੇ ਦੂਸਰੇ ਨੂੰ ਸਮਝਾਉਣ ਵਾਸਤੇ ਕੁਝ ਲਿਖਣਾ ਪੈਂਦਾ ਹੈ ਬੋਲਣਾ ਪੈਂਦਾ ਹੈ। ਬਚਨਾਂ ਵਿਚ ਜੋ ਬੋਲਿਆ ਜਾਂਦਾ ਹੈ ਤੇ ਅੱਖਰਾਂ ਵਿਚ ਜੋ ਲਿਖਿਆ ਜਾਂਦਾ ਹੈ, ਕੁਝ ਕਰਨ ਬਾਰੇ ਤਾਂ ਲਿਖਿਆ ਜਾ ਸਕਦਾ ਹੈ, ਪਰ ਕੁਝ ਨਾ ਕਰਨ ਬਾਰੇ ਨਹੀਂ ਲਿਖਿਆ ਜਾ ਸਕਦਾ ਅਤੇ ਨਾ ਹੀ ਬੋਲਿਆ ਜਾ ਸਕਦਾ ਹੈ। ਪਰ ਜਦੋਂ ਵੀ ਕਿਸੇ ਦੂਸਰੇ ਨੂੰ ਸਮਝਾਉਣਾ ਚਾਹੋ ਤਾਂ ਬੰਦਾ ਕੁਝ ਕਰਨ ਦੀ ਭਾਸ਼ਾ ਨੂੰ ਤਾਂ ਸਮਝਦਾ ਹੈ, ਪਰ ਨਾ ਕਰਨ ਦੀ ਭਾਸ਼ਾ ਨੂੰ ਨਹੀਂ ਸਮਝਦਾ। ਅਸਲ ਵਿਚ ਅਰਦਾਸ ਕੁਝ ਕਰਨਾ ਨਹੀਂ ਅਰਦਾਸ ਕੁਝ ਨਾ ਕਰਨ ਦੀ ਅਵਸਥਾ ਹੈ। ਅਰਦਾਸ ਉਸਦੇ ਅੱਗੇ ਡਿੱਗਣ ਦੀ ਅਵਸਥਾ ਹੈ। ਅਰਦਾਸ ਉਸਦੇ ਹੋ ਜਾਣ ਦੀ

ਅਵਸਥਾ ਹੈ। ਅਰਦਾਸ ਮਿਟ ਜਾਣ ਦੀ ਅਵਸਥਾ ਹੈ। ਪੂਰਨ ਤੌਰ 'ਤੇ ਉਸ ਵਿਚ ਮਿਟ ਜਾਣ ਦੀ ਅਵਸਥਾ ਨੂੰ ਸ਼ਰਨ ਕਿਹਾ ਹੈ। ਇਹੀ ਪ੍ਰਮਾਤਮਾ ਦਾ ਸਿਮਰਨ ਹੈ, ਧਿਆਨ ਹੈ, ਇਹੀ ਪਵਿੱਤਰ ਅਰਦਾਸ ਹੈ। ਜਿਵੇਂ ਮੱਛੀ ਪਾਣੀ ਤੋਂ ਬਿਨਾਂ ਤੜਪਦੀ ਹੈ, ਉਸਦਾ ਤੜਪਨਾ ਹੀ ਅਰਦਾਸ ਹੈ। ਉਹ ਕਰਦੀ ਕੁਝ ਨਹੀਂ। ਪਾਣੀ ਤੋਂ ਬਿਨਾਂ ਕੀ ਕਰ ਸਕਦੀ ਹੈ। ਕਰਨ ਜੋਗੀ ਹੋਵੇ ਤਾਂ ਪਾਣੀ ਵਿਚ ਹੀ ਚਲੀ ਜਾਏ। ਇਹ ਜੀਵ ਸਿਰਫ਼ ਤੜਪਦਾ ਹੈ, ਇਹ ਤੜਪ ਹੈ ਮਿਲਣ ਦੀ। ਯਾਦ ਆ ਰਹੀ ਹੈ, ਇਹ ਯਾਦ ਸ਼ਬਦਾਂ ਵਿਚ ਨਹੀਂ ਲਿਖੀ ਜਾ ਸਕਦੀ। ਇਹ ਬਚਨਾਂ ਰਾਹੀਂ ਨਹੀਂ ਬੋਲੀ ਜਾ ਸਕਦੀ। ਕਰਨ ਵਾਲਾ ਕੁਝ ਕਰ ਨਹੀਂ ਰਿਹਾ, ਕੁਝ ਹੋ ਰਿਹਾ ਹੈ। ਪਰ ਦੂਸਰਿਆਂ ਨੂੰ ਸਮਝਾਉਣ ਦੀ ਖ਼ਾਤਰ ਲਿਖਣਾ ਪਿਆ ਕਿ ਅਰਦਾਸ ਕਰ ਰਿਹਾ ਹੈ। ਉਹ ਪਹਿਲੀ ਅਰਦਾਸ ਬੜੀ ਪਵਿੱਤਰ ਸੀ ਜਿਸ ਵਿਚ ਕੋਈ ਬਚਨ ਨਹੀਂ ਸੀ। ਕੋਈ ਅੱਖਰ ਨਹੀਂ ਸੀ, ਇਹ ਝਗੜਾ ਵੀ ਨਹੀਂ ਸੀ ਕਿ ਕੌਣ ਘੱਟ ਕਰਦਾ ਹੈ ਅਤੇ ਕੌਣ ਵੱਧ ਕਰਦਾ ਹੈ। ਹੋ ਰਹੀ ਸੀ, ਲਗਾਤਾਰ ਹੋ ਰਹੀ ਸੀ। ਅੱਜ ਅਸੀਂ ਥੱਕ ਜਾਂਦੇ ਹਾਂ, ਠੀਕ ਹੈ, ਥੱਕ ਹੀ ਜਾਵਾਂਗੇ ਕਿਉਂਕਿ ਸਾਡੀ ਅਰਦਾਸ ਸਾਡਾ ਸੁਭਾਅ ਨਹੀ, ਕਰਮ ਹੈ। ਅਰਦਾਸ ਅਸੀਂ ਸਹਿਜ ਨਹੀਂ ਬਣਾਈ ਅਰਦਾਸ ਸਾਡਾ ਕਰਮ ਹੈ ਤੇ ਕਰਮ ਕਰਦਾ ਕੌਣ ਨਹੀਂ ਥੱਕ ਜਾਂਦਾ। ਜਿਨ੍ਹਾਂ ਨੇ ਰੱਬ ਕਰਮ ਕਰਦਾ ਵਿਖਾ ਦਿੱਤਾ ਹੈ ਕਿ ਪ੍ਰਮਾਤਮਾ ਨੇ ਛੇ ਦਿਨਾਂ ਵਿਚ ਸ੍ਰਿਸ਼ਟੀ ਬਣਾ ਦਿੱਤੀ ਅਤੇ ਸੱਤਵਾਂ ਦਿਨ ਰੱਬ ਨੂੰ ਆਰਾਮ ਕਰਨ ਲਈ ਦੇਣਾ ਪਿਆ। ਕਿ ਸੱਤਵੇਂ ਦਿਨ ਰੱਬ ਨੇ ਵੀ ਛੁੱਟੀ ਕੀਤੀ ਸੀ। ਜਿਥੇ ਕਰਮ ਹੈ ਉਥੇ ਥਕਾਵਟ ਲਾਜ਼ਮੀ ਹੋਵੇਗੀ, ਪਰ ਪਹਿਲੀ ਅਰਦਾਸ ਵਿਚ ਥਕਾਵਟ ਕੋਈ ਨਹੀਂ ਸੀ। ਹਾਲਾਂਕਿ ਕਰਨ ਵਾਲਾ ਪੁੱਠਾ ਲਟਕਿਆ ਸੀ, ਪਰ ਅਰਦਾਸ ਹੋ ਰਹੀ ਹੈ ਅਰਦਾਸ ਸੁਭਾਅ ਸੀ। ਅਰਦਾਸ ਮੱਛੀ ਵਾਲੀ ਤੜਪ ਸੀ। ਜੀਵ ਆਪਣੇ ਸਮੁੰਦਰ ਨੂੰ ਯਾਦ ਕਰ ਰਿਹਾ ਸੀ। ਤੇ ਇਸਦੇ ਸਮੁੰਦਰ ਨੇ ਇਸਦੀ ਰੱਖਿਆ ਦਾ ਪੂਰਾ ਪ੍ਰਬੰਧ ਕੀਤਾ ਸੀ। ਇਹ ਅਵਸਥਾ ਕਮਾਲ ਹੈ ਕਿ ਰੱਖਿਆ ਵੀ ਹੈ ਅਤੇ ਤੜਪ ਵੀ ਹੈ। ਅਰਦਾਸ ਵੀ ਹੈ, ਦੂਰੀ ਵੀ ਹੈ ਪਰ ਯਾਦ ਕਰਕੇ ਅਰਦਾਸ ਕਰਕੇ ਹਜ਼ੂਰੀ ਵੀ ਹੈ।

ਜਨਮ ਹੋਇਆ ਸੰਸਾਰ ਦੀ ਹਵਾ ਲੱਗੀ, ਅੱਖ ਖੋਲ੍ਹੀ ਕੁਝ ਵੇਖਿਆ, ਕੰਨਾਂ ਨੇ ਕੁਝ ਸੁਣਿਆ। ਸੰਸਾਰ ਵਿਚ ਆ ਕੇ ਲੋੜਾਂ ਦੀ ਆਰੰਭਤਾ ਹੋਈ। ਪਹਿਲੀ ਲੋੜ ਪੇਟ ਦੀ ਭੁੱਖ ਸੀ। ਯਾਦ ਦਾ ਰੁਖ਼ ਪਲਟਿਆ। ਹੁਣ ਉਹ ਤੜਪ, ਉਹ ਯਾਦ ਮੱਠੀ ਪੈ ਗਈ ਜੋ ਮਾਤਾ ਦੇ ਗਰਭ ਵਿਚ ਸੀ। ਹੁਣ ਅਰਦਾਸ ਦਾ ਮੂੰਹ ਪ੍ਰਮਾਤਮਾ ਵੱਲ ਨਹੀਂ, ਹੁਣ ਤਾਂ ਮਾਤਾ ਵੱਲ ਧਿਆਨ ਹੈ। ਸੰਸਾਰ ਵਿਚ ਆ ਕੇ ਪਹਿਲੀ ਲੋੜ ਦੁੱਧ ਦੀ ਮਹਿਸੂਸ ਹੋਈ। ਉਹ ਮਾਂ ਨੇ ਦਿੱਤਾ ਹੈ। ਸਾਰਾ ਧਿਆਨ ਮਾਂ ਵੱਲ ਹੈ। ਪਰ ਇਹ ਸਿਮਰਨ ਮਮਤਾ ਕਰ ਕੇ ਨਹੀਂ, ਸਗੋਂ ਭੁੱਖ ਕਰ ਕੇ ਹੈ। ਅਜੇ ਇਹ ਖ਼ਿਆਲ ਨਹੀਂ ਕਿ ਇਹ ਮੇਰੀ ਮਾਂ ਹੈ ਅਜੇ ਸਿਰਫ਼ ਲੋੜ ਦਾ ਨਾਤਾ ਹੈ। ਇਹ ਗੱਲ ਬੜੀ ਹੀ ਵਿਚਾਰਨ ਵਾਲੀ ਹੈ ਕਿ ਸੰਸਾਰ ਦੇ ਨਾਤੇ ਨੂੰ ਸੁੱਖ ਦਾ ਨਾਤਾ ਕਿਹਾ ਹੈ। ਲੋੜ

ਦਾ ਨਾਤਾ ਹੈ। ਲੋੜ ਮੁੱਕ ਜਾਏ ਤਾਂ ਨਾਤੇ ਟੁੱਟ ਜਾਂਦੇ ਹਨ। ਸੁਖ ਮੁੱਕ ਜਾਣ ਤਾਂ ਨਾਤੇ ਟੁੱਟ ਜਾਂਦੇ ਹਨ। ਉਸਦਾ ਕਾਰਨ ਹੀ ਇਹੀ ਹੈ ਕਿ ਏਥੇ ਜੋ ਨਾਤਾ ਸ਼ੁਰੂ ਹੋਇਆ ਹੈ ਨਾ ਤਾਂ ਦਿਲ ਦਾ ਨਾਤਾ ਹੈ ਨਾ ਹੀ ਦਿਮਾਗ਼ ਦਾ ਨਾਤਾ ਹੈ। ਮਨੁੱਖ ਦਾ ਜੋ ਪਹਿਲਾ ਰਿਸ਼ਤਾ ਸੰਸਾਰ ਨਾਲ ਬਣਿਆ ਹੈ ਉਹ ਲੋੜ ਦਾ ਨਾਤਾ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਕਿਸੇ ਬੱਚੇ ਨੂੰ ਕੋਈ ਦਾਈ ਵੀ ਦੁੱਧ ਪਿਲਾਉਂਦੀ ਹੈ ਤਾਂ ਉਹ ਮਾਂ ਸਮਝ ਕੇ ਹੀ ਉਸਨੂੰ ਪਿਆਰ ਕਰਦਾ ਹੈ। ਅਨੇਕਾਂ ਮਾਵਾਂ ਬੱਚਿਆਂ ਨੂੰ ਜਨਮ ਦੇ ਕੇ ਮਰ ਗਈਆਂ ਜਿਨ੍ਹਾਂ ਦਾਈਆਂ ਨੇ ਉਨ੍ਹਾਂ ਦੀ ਸੰਭਾਲ ਕੀਤੀ, ਬੱਚਾ ਉਸ ਨੂੰ ਮਾਂ ਸਮਝਕੇ ਹੀ ਉਸ ਵੱਲ ਉਛਲਦਾ ਹੈ, ਪਿਆਰਦਾ ਹੈ। ਜੇ ਉਹ ਦੂਰ ਜਾਏ ਤਾਂ ਰੋਂਦਾ ਹੈ। ਸੰਸਾਰ ਵਿਚ ਪਹਿਲੀ ਲੋੜ ਜਿਸਨੇ ਮਾਂ ਨਾਲ ਨਾਤਾ ਬਣਾਇਆ ਸੀ ਉਹ ਲੋੜ ਮਮਤਾ ਦੀ ਨਹੀਂ ਸਗੋਂ ਪੇਟ ਦੀ ਭੁੱਖ ਦੀ ਸੀ। ਬੱਸ ਜਦੋਂ ਸੰਸਾਰ ਦੇ ਨਾਤੇ ਦੀ ਪਹਿਲੀ ਇੱਟ ਹੀ ਲੋੜ 'ਤੇ ਰੱਖੀ ਗਈ ਤਾਂ ਇਸ ਮਹੱਲ ਬਾਰੇ ਇਹ ਕਹਿਣਾ ਕੋਈ ਅਤਿ-ਕਥਨੀ ਨਹੀਂ ਕਿ ਸੰਸਾਰ ਦਾ ਨਾਤਾ ਲੋੜ ਦਾ ਹੈ, ਸੁੱਖ ਦਾ ਹੈ।

ਇਹੀ ਕਾਰਨ ਹੈ ਕਿ ਮਾਤਾ ਦੇ ਗਰਭ ਵਿਚ ਅਰਦਾਸ ਲੋੜ ਦੀ ਨਹੀਂ ਸੀ। ਅਰਦਾਸ ਸੁਖ ਦੀ ਨਹੀਂ ਸੀ, ਉਸ ਵੇਲੇ ਤਾਂ ਲੋੜਾਂ ਸੁਭਾਵਕ ਪੂਰੀਆਂ ਹੋ ਰਹੀਆਂ ਸਨ। ਉਸ ਵੇਲੇ ਅਰਦਾਸ ਇਕ ਭਾਵ ਦੀ ਸੀ। ਉਹ ਭਾਵ ਕੀ ਸੀ, ਸ਼ਬਦਾਂ ਰਾਹੀਂ ਕਹਿਣਾ ਮੁਸ਼ਕਲ ਹੈ। ਇੰਨਾ ਕਹਿ ਸਕਦੇ ਹਾਂ ਕਿ ਉਸ ਅਰਦਾਸ ਰਾਹੀਂ ਇਹ ਆਪਣੇ ਅਸਲੇ ਨਾਲ ਆਪਣੇ ਮੂਲ ਨਾਲ ਜੁੜਿਆ ਸੀ। ਸੰਸਾਰ ਵਿਚ ਆਇਆ ਤਾਂ ਲੋੜਾਂ ਨੇ ਫਸਾ ਲਿਆ। ਸਿਰਜਣਹਾਰ ਵਿਸਰ ਗਿਆ। ਭਾਈ ਗੁਰਦਾਸ ਜੀ ਫ਼ਰਮਾਉਂਦੇ ਹਨ :

*ਜੰਮੇ ਸਾਈਂ ਵਿਸਾਰਿਆ ਵੀਆਹਿਆ ਮਾਂ ਪਿਉ ਵਿਸਾਰੇ॥*

ਕਬੀਰ ਸਾਹਿਬ ਦਾ ਕਥਨ ਹੈ ਕਿ :

*ਜੋਨਿ ਛਾਡਿ ਜਉ ਜਗ ਮਹਿ ਆਇਓ॥*
*ਲਾਗਤ ਪਵਨ ਖਸਮੁ ਬਿਸਰਾਇਓ॥* (ਗਉੜੀ ਕਬੀਰ ਜੀ ਪੰਨਾ ੩੩੭)

ਸੁਰਤ ਅਰਸ਼ ਤੋਂ ਫਰਸ਼ 'ਤੇ ਆ ਗਈ। ਇਸਦੀ ਜੋਦੜੀ ਇਸਦੀ ਅਰਦਾਸ ਵੀ ਪਰਮ ਗਿਆਤਾ ਲੋਕ-ਮਾਤਾ ਦੀ ਹਜ਼ੂਰੀ ਵਿਚੋਂ ਮਨੁੱਖ-ਮਾਤਾ ਦੀ ਹਜ਼ੂਰੀ ਵਿਚ ਆ ਗਈ। ਹੁਣ ਫ਼ਰਕ ਇਹ ਪਿਆ ਕਿ ਅੱਗੇ ਅਰਦਾਸ ਹੁੰਦੀ ਸੀ, ਪਰ ਹੁਣ ਕਰਨੀ ਪੈਂਦੀ ਹੈ। ਅੱਗੇ ਸਿਮਰਨ ਰੂਪੀ ਅਰਦਾਸ ਹੁੰਦੀ ਸੀ, ਪਰ ਹੁਣ ਲੋੜ ਲਈ ਅਰਦਾਸ ਕਰਦਾ ਹੈ। ਇਸਦਾ ਰੋਣਾ ਇਸਦੀ ਅਰਦਾਸ ਹੈ। ਮਾਤਾ ਦੇ ਗਰਭ ਵਿਚ ਅਰਦਾਸ ਸਿਮਰਨ ਸੀ ਪਰ ਸੰਸਾਰ ਵਿਚ ਇਸਦੀ ਅਰਦਾਸ ਰੋਣਾ ਹੈ। ਇਹ ਰੋ ਦਿੰਦਾ ਹੈ, ਇਸਦੀ ਅਰਦਾਸ ਸੁਣੀ ਜਾਂਦੀ ਹੈ। ਮਾਤਾ ਦੌੜ ਕੇ ਆ ਜਾਂਦੀ ਹੈ, ਇਸਨੂੰ ਦੁੱਧ ਮਿਲ ਜਾਂਦਾ ਹੈ। ਇਸਨੂੰ ਪਤਾ ਹੈ ਕਿ ਮੇਰਾ ਰੋਣਾ ਸੁਣਿਆ ਜਾਂਦਾ

ਹੈ। ਬਸ ਫਿਰ ਤਾਂ ਜਦੋਂ ਕੋਈ ਵੀ ਤਕਲੀਫ਼ ਜਾਪੇ ਰੋਣ ਦੀ ਘੰਟੀ ਖੜਕਾ ਦਿੰਦਾ ਹੈ ਤੇ ਲੋੜ ਵੇਲੇ ਰੋਣ ਦਾ ਇੰਨਾ ਅਭਿਆਸੀ ਹੋ ਜਾਂਦਾ ਹੈ ਕਿ ਸਾਰੀ ਉਮਰ ਹੀ ਰੋਂਦਾ ਰਹਿੰਦਾ ਹੈ। ਰੋਣੇ ਨਹੀਂ ਮੁੱਕਦੇ ਬਚਪਨ ਦੀ ਆਦਤ ਪਿੱਛਾ ਨਹੀਂ ਛੱਡਦੀ। ਦੋ ਗੱਲਾਂ ਇਕੱਠੀਆਂ ਹੋ ਗਈਆਂ ਇਕ ਲੋੜ ਤੇ ਦੂਸਰਾ ਰੋਣਾ। ਬਸ ਸਾਰੀ ਉਮਰ ਨਾ ਲੋੜਾਂ ਮੁੱਕਦੀਆਂ ਹਨ ਅਤੇ ਨਾ ਹੀ ਰੋਣੇ ਮੁੱਕਦੇ ਹਨ। ਅਸੀਂ ਹੁਣ ਅੰਦਾਜ਼ਾ ਲਾਈਏ ਕਿ ਗੱਲ ਕਿੱਥੇ ਦੀ ਕਿੱਥੇ ਜਾ ਪਹੁੰਚੀ ਹੈ। ਕਿੱਥੇ ਇਸਦੀ ਅਰਦਾਸ ਇਕ ਧਿਆਨ ਸੀ, ਸਿਮਰਨ ਸੀ, ਕਿੱਥੇ ਇਸਦੀ ਅਰਦਾਸ ਇਕ ਰੋਣਾ ਬਣ ਗਈ ਹੈ। ਇਸ ਜੀਵ ਨੇ ਅੰਮ੍ਰਿਤ ਨੂੰ ਜ਼ਹਿਰ ਬਣਾ ਦਿੱਤਾ ਹੈ। ਇਸਨੇ ਹੀਰੇ ਨੂੰ ਕੌਡੀ ਦੇ ਰੂਪ ਵਿਚ ਬਦਲ ਦਿੱਤਾ ਹੈ, ਬਾਦਸ਼ਾਹ ਭਿਖਾਰੀ ਬਣ ਗਿਆ ਹੈ। ਗੁਰੂ ਦੀ ਹੁਣ ਲੋੜ ਹੈ, ਕਿ ਇਸਦੀ ਅਰਦਾਸ ਨੂੰ ਉਸੇ ਥਾਂ ਪਹੁੰਚਾਇਆ ਜਾਵੇ ਜਿੱਥੇ ਪਹਿਲਾਂ ਸੀ। ਇਸਦੀ ਅਰਦਾਸ ਰੋਣਾ ਨਾ ਹੋਵੇ ਇਸਦੀ ਅਰਦਾਸ ਇਕ ਸ਼ੁਕਰਾਨਾ ਹੋਵੇ। ਇਸਦੀ ਅਰਦਾਸ ਇਕ ਅਨੰਦ ਹੋਵੇ। ਇਸਦੀ ਅਰਦਾਸ ਇਕ ਸੰਗੀਤ ਹੋਵੇ, ਇਸਦੀ ਅਰਦਾਸ ਇਕ ਕਾਵਿ ਹੋਵੇ। ਇਸਦੀ ਅਰਦਾਸ ਇਕ ਲੈਅ ਅਤੇ ਇਕਸੁਰਤਾ ਹੋਵੇ। ਤੇ ਅਰਦਾਸ ਕਰਦਾ ਇਹ ਪ੍ਰਮਾਤਮਾ ਦਾ ਰੂਪ ਬਣ ਜਾਵੇ। ਜਿਵੇਂ ਰੱਬ ਨਿਸਚਿੰਤ ਹੈ, ਇਹ ਵੀ ਤ੍ਰਿਪਤ ਹੋ ਜਾਵੇ ਤੇ ਚਿੰਤਾ-ਰਹਿਤ ਹੋ ਜਾਵੇ।

ਇਹ ਜ਼ਰੂਰੀ ਹੈ ਕਿ ਕਿਸੇ ਰੋਂਦੇ ਬੱਚੇ ਨੂੰ ਕੋਈ ਗੱਲ ਸਮਝਾਉਣੀ ਹੈ ਤਾਂ ਪਹਿਲਾਂ ਉਸਨੂੰ ਚੁੱਪ ਕਰਾਇਆ ਜਾਵੇ। ਜਦੋਂ ਤੱਕ ਉਹ ਰੋ ਰਿਹਾ ਹੈ, ਉਹ ਗੱਲ ਨੂੰ ਨਾ ਹੀ ਸੁਣੇਗਾ ਅਤੇ ਨਾ ਹੀ ਸਮਝੇਗਾ। ਬੱਚਾ ਚੁੱਪ ਤਾਂ ਹੀ ਕਰੇਗਾ ਜੇ ਉਸਦੀ ਮੰਗ ਪੂਰੀ ਕੀਤੀ ਜਾਵੇ, ਜੋ ਮੰਗਦਾ ਹੈ, ਉਸਨੂੰ ਦਿੱਤਾ ਜਾਵੇ। ਹੁਣ ਅਜੇ ਇਸ ਬੱਚੇ ਦੀਆਂ ਮੰਗਾਂ ਵਿਚ ਨਾਮ ਸ਼ਾਮਲ ਨਹੀਂ। ਇਹ ਬੱਚਾ ਤਾਂ ਸਰੀਰਕ ਲੋੜਾਂ ਲਈ ਖ਼ੁਰਾਕ ਪੁਸ਼ਾਕ ਮੰਗਦਾ ਹੈ। ਜਾਂ ਫਿਰ ਖੇਡਣ ਲਈ ਖਿਡੌਣੇ ਮੰਗਦਾ ਹੈ। ਪਿਤਾ ਬੜਾ ਹੀ ਕ੍ਰਿਪਾਲ ਹੈ। ਉਸ ਨੇ ਆਗਿਆ ਦੇ ਦਿੱਤੀ ਕਿ ਇਸਨੂੰ ਚੁੱਪ ਕਰਾਓ ਜੋ ਮੰਗਦਾ ਹੈ ਦੇ ਦਿਓ।

*ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ ॥*
*ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ॥*

*ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਗੈ ਸੋ ਦੇਨਾ॥*

(ਮਲਾਰ ਮਹਲਾ ੫॥ ਪੰਨਾ ੧੨੬੬)

ਇਹ ਬੱਚਾ ਜੋ-ਜੋ ਮੰਗਦਾ ਹੈ, ਉਹ ਪ੍ਰਮਾਤਮਾ ਦਿੰਦਾ ਹੈ। ਪਰ ਬੱਚਾ ਤਾਂ ਬੱਚਾ ਹੀ ਹੁੰਦਾ ਹੈ, ਬੱਚੇ ਦੀਆਂ ਮੰਗਾਂ ਬੱਚਿਆਂ ਵਾਲੀਆਂ ਹੀ ਹਨ। ਪਰ ਅਫ਼ਸੋਸ ਦੀ ਗੱਲ ਇਹ ਹੈ ਕਿ ਇਹ ਸਰੀਰ ਕਰਕੇ ਤਾਂ ਵੱਡਾ ਹੋ ਜਾਂਦਾ ਹੈ, ਪਰ ਮਨ ਵਿਚ ਉਹੋ ਬੱਚਿਆਂ ਵਾਲੀ ਬਿਰਤੀ ਬਣੀ ਰਹਿੰਦੀ ਹੈ। ਇਹੀ ਕਾਰਨ ਹੈ ਕਿ ਸਰੀਰ ਕਰਕੇ ਬਿਰਧ ਹੋ ਗਿਆ ਹੈ ਪਰ ਮੰਗਾਂ ਅਜੇ ਵੀ ਬੱਚਿਆਂ ਵਾਲੀਆਂ ਹਨ। ਅਰਦਾਸ ਸਿਰਫ਼ ਪਦਾਰਥਾਂ ਵਾਸਤੇ ਹੈ ਪ੍ਰਮਾਤਮਾ ਵਾਸਤੇ ਨਹੀਂ।

ਉਹ ਮਾਲਕ ਮਿਹਰ ਕਰਦਾ ਹੈ। ਲੋੜਾਂ ਵਾਸਤੇ ਵੀ ਜਿੰਨੀਆਂ ਅਰਦਾਸਾਂ ਹੋਈਆਂ ਉਹ ਪੂਰੀਆਂ ਕਰਦਾ ਹੈ। ਗੁਰੂ ਘਰ ਵਿਚ ਇਹ ਪਰੰਪਰਾ ਹੈ ਕਿ ਸਿੱਖਾਂ ਦੀਆਂ ਲੋੜਾਂ ਵਾਸਤੇ ਵੀ ਅਰਦਾਸਾਂ ਹੁੰਦੀਆਂ ਰਹੀਆਂ ਹਨ ਅਤੇ ਹੋ ਰਹੀਆਂ ਹਨ। ਸਿੱਖ ਇਤਿਹਾਸ ਵਿਚ ਐਸੀ ਸਾਖੀ ਹੈ ਕਿ ਭਾਈ ਬੁੱਧੂ, ਜੋ ਲਾਹੌਰ ਦੇ ਰਹਿਣ ਵਾਲੇ ਸਨ ਤੇ ਸਤਿਗੁਰੂ ਅਰਜਨ ਦੇਵ ਜੀ ਦੇ ਸਿੱਖ ਸਨ, ਉਨ੍ਹਾਂ ਦੇ ਘਰ ਸਤਿਗੁਰਾਂ ਪ੍ਰਸ਼ਾਦ ਛਕਿਆ ਤੇ ਅਰਦਾਸ ਕੀਤੀ ਕਿ ਭਾਈ ਬੁੱਧੂ ਦਾ ਆਵਾ ਪੱਕ ਜਾਵੇ।

ਇਕ ਸਿੱਖ ਦਾ ਨਿਰਾਦਰ ਕਰਨ 'ਤੇ ਉਸਨੇ ਕਹਿ ਦਿੱਤਾ ਸੀ ਕਿ ਬੁੱਧੂ ਤੇਰਾ ਆਵਾ ਕੱਚਾ ਰਹੇਗਾ। ਪਰ ਫਿਰ ਵੀ ਗੁਰੂ ਦੀ ਰਹਿਮਤ ਸਦਕਾ ਉਸਦੀਆਂ ਕੱਚੀਆਂ ਇੱਟਾਂ ਵੀ ਪੱਕੀਆਂ ਦੇ ਭਾਅ ਵਿੱਕ ਗਈਆਂ ਸਨ। ਉਸ ਕਿਰਤੀ ਸਿੱਖ ਨੂੰ ਘਾਟਾ ਨਹੀਂ ਪਿਆ ਸੀ। ਹੋਰ ਐਸੀਆਂ ਬਹੁਤ ਸਾਖੀਆਂ ਹਨ ਕਿ ਸਿੱਖਾਂ ਨੇ ਦੁਨਿਆਵੀ ਲੋੜਾਂ ਵਾਸਤੇ ਅਰਦਾਸਾਂ ਕੀਤੀਆਂ ਤੇ ਉਨ੍ਹਾਂ ਦੀਆਂ ਲੋੜਾਂ ਪੂਰੀਆਂ ਹੋ ਗਈਆਂ ਸਨ।

• • •

## ੨

# ਰੱਖਿਆ ਵਾਸਤੇ ਅਰਦਾਸ

ਜੇ ਮੌਤ ਤੋਂ ਬਚਣ ਲਈ ਅਰਦਾਸ ਕੀਤੀ ਗਈ ਤਾਂ ਪ੍ਰਮਾਤਮਾ ਨੇ ਪਿਆਰਿਆਂ ਦੀ ਰੱਖਿਆ ਵੀ ਕੀਤੀ ਸੀ। ਜਿਵੇਂ ਕਿ ਪ੍ਰਹਿਲਾਦ ਨੇ ਤਪਦਾ ਥੰਮ੍ਹ ਵੇਖ ਕੇ ਅਰਦਾਸ ਕੀਤੀ ਤੇ ਭਾਈ ਸਾਹਿਬ ਭਾਈ ਗੁਰਦਾਸ ਜੀ ਲਿਖਦੇ ਹਨ :

*ਥੰਮ ਪਾੜਿ ਪ੍ਰਗਟਿਆ ਨਰ ਸਿੰਘ ਰੂਪ ਅਨੂਪ ਅਨਾਦਿ॥*
*ਬੇਮੁਖ ਪਕੜ ਪਛਾੜਿਓਨ ਸੰਤ ਸਹਾਈ ਆਦਿ ਜੁਗਾਦਿ॥*

ਭਗਤ ਨਾਮ ਦੇਵ ਜੀ ਨੇ ਅਰਦਾਸ ਕੀਤੀ ਸੀ :

*ਸਾਤ ਘੜੀ ਜਬ ਬੀਤੀ ਸੁਣੀ॥ ਅਜਹੁ ਨਾ ਆਇਓ ਤ੍ਰਿਭਵਣ ਧਣੀ॥*

(ਭੈਰਉ ਨਾਮਦੇਵ ਜੀ. ਪੰਨਾ ੧੧੬੫)

ਪ੍ਰਮਾਤਮਾ ਨੇ ਰਖਿਆ ਕੀਤੀ ਸੀ ਮੋਈ ਗਊ ਜ਼ਿੰਦਾ ਕਰ ਦਿਤੀ ਸੀ।

ਜੇ ਮੌਤ ਤੋਂ ਬਚਣ ਲਈ ਮਨੁੱਖ ਅਰਦਾਸ ਕਰਦਾ ਹੈ ਫਿਰ ਤਾਂ ਸਾਰੇ ਹੀ ਜੀਅ ਜੰਤ ਅਰਦਾਸ ਕਰਦੇ ਹਨ ਕਿਉਂਕਿ ਮਰਨਾ ਕੋਈ ਵੀ ਨਹੀਂ ਚਾਹੁੰਦਾ। ਕੁਝ ਪਸ਼ੂ ਪੰਖੀਆਂ ਨਾਲ ਅਰਦਾਸ ਦੀਆਂ ਸਾਖੀਆਂ ਜੁੜੀਆਂ ਹਨ।

ਜਿਵੇਂ ਕਿ ਇਕ ਹਾਥੀ ਜੋ ਸਰੋਵਰ ਤੋਂ ਪਾਣੀ ਪੀਣ ਗਿਆ ਸੀ ਇਸ ਨੂੰ ਗ੍ਰਾਹ ਨੇ ਪਕੜ ਲਿਆ ਸੀ। ਇਸ ਨੇ ਸਰੋਵਰ ਵਿਚੋਂ ਕੰਵਲ ਫੁਲ ਲੈ ਕੇ ਭੇਂਟ ਕੀਤਾ ਤੇ ਅਰਦਾਸ ਕੀਤੀ ਸੀ। ਪ੍ਰਮਾਤਮਾ ਨੇ ਇਸਦੀ ਰੱਖਿਆ ਕੀਤੀ ਸੀ।

ਭਾਈ ਗੁਰਦਾਸ ਜੀ ਦਾ ਕਥਨ ਹੈ :

*ਦੁਖਿਤ ਗਜਿੰਦ ਅਰਬਿੰਦ ਗਹਿ ਭੇਟ ਰਾਖੈ*
*ਤਾਕੈ ਕਾਜੈ ਚਕ੍ਰ ਪਾਨਿ ਆਨਿ ਗ੍ਰਸੇ ਗ੍ਰਾਹਿ ਜੀ॥*

ਗੁਰੂ ਤੇਗ ਬਹਾਦਰ ਜੀ ਫ਼ਰਮਾਉਂਦੇ ਹਨ :

*ਜਬ ਹੀ ਸਰਨਿ ਗਹੀ ਕਿਰਪਾਨਿਧਿ ਗਜ ਗਰਾਹ ਤੇ ਛੂਟਾ ॥*
*ਮਹਿਮਾ ਨਾਮ ਕਹਾ ਲਉ ਬਰਨਉ ਰਾਮੁ ਕਹਤ ਬੰਧਨ ਤਿਹ ਤੂਟਾ॥*

(ਸੋਰਠਿ ਮ : ੯. ਪੰਨਾ ੬੩੨)

ਇਸ ਹਾਥੀ ਬਾਰੇ ਸਾਖੀ ਹੈ ਕਿ ਇਹ ਆਮ ਹਾਥੀ ਨਹੀਂ ਸੀ ਇਹ ਤਾਂ ਇਕ ਗੰਧਰਵ ਸੀ। ਜੋ ਦੇਵਲ ਰਿਖੀ ਦੇ ਸਰਾਪ ਨਾਲ ਹਾਥੀ ਦੀ ਜੂਨ ਵਿਚ ਆਇਆ ਸੀ ਤੇ ਵਰੁਣ ਦੇ ਤਲਾਅ ਵਿਚ ਇਸ ਨੂੰ ਤੰਦੂਵੇ ਨੇ ਫੜ ਲਿਆ ਸੀ। ਅਰਦਾਸ ਕਰਨ 'ਤੇ ਵਿਸ਼ਨੂੰ ਨੇ ਸੁਦਰਸ਼ਨ ਚੱਕਰ ਨਾਲ ਤੰਦੂਵੇ ਨੂੰ ਕੱਟ ਦਿੱਤਾ ਤੇ ਇਸ ਨੂੰ ਬਚਾ ਲਿਆ ਸੀ। ਇਸ ਹਾਥੀ ਬਾਰੇ ਤਾਂ ਕਿਹਾ ਜਾ ਸਕਦਾ ਹੈ ਕਿ ਪਿਛਲੇ ਜਨਮ ਦਾ ਗੰਧਰਵ ਸੀ ਕੋਈ ਪਿਛਲਾ ਅਨੁਭਵ ਨਾਲ ਆ ਗਿਆ ਹੋਵੇਗਾ। ਸ਼ਾਇਦ ਆਮ ਹਾਥੀ ਅਰਦਾਸ ਨਹੀਂ ਕਰ ਸਕਦੇ। ਪਰ ਇਕ ਮ੍ਰਿਗੀ ਨਾਲ ਵੀ ਐਸੀ ਅਰਦਾਸ ਦੀ ਸਾਖੀ ਜੁੜੀ ਹੈ। ਉਸ ਬਾਰੇ ਐਸਾ ਨਹੀਂ ਲਿਖਿਆ ਕਿ ਉਹ ਵੀ ਪਿਛਲੇ ਜਨਮ ਦੀ ਕੋਈ ਗੰਧਰਵ ਸੀ।

ਐਸੀ ਸਾਖੀ ਹੈ ਕਿ ਇਕ ਹਿਰਨੀ ਜੰਗਲ ਵਿਚ ਬੇਫ਼ਿਕਰ ਹੋ ਕੇ ਸੁੱਤੀ ਪਈ ਹੈ। ਇਕ ਸ਼ਿਕਾਰੀ ਨੇ ਵੇਖਿਆ ਕਿ ਮੇਰਾ ਸ਼ਿਕਾਰ ਹੈ। ਸ਼ਿਕਾਰੀ ਉਹ ਸੀ ਜਿਸਨੂੰ ਸ਼ਿਕਾਰ ਦਾ ਸ਼ੌਕ ਸੀ। ਪੇਟੋਂ ਭੁਖਾ ਸ਼ਿਕਾਰੀ ਨਹੀਂ ਸੀ। ਜਿਹੜੇ ਸ਼ਿਕਾਰ ਦਾ ਸ਼ੌਕ ਰੱਖਦੇ ਹਨ ਉਹ ਸ਼ਿਕਾਰੀ ਜਿੱਤ ਹਾਰ ਦਾ ਮਸਲਾ ਲੈ ਕੇ ਚੱਲਦੇ ਹਨ। ਜੇ ਸ਼ਿਕਾਰ ਕਰ ਲਿਆ ਤਾਂ ਉਹ ਸਮਝਦੇ ਹਨ ਸਾਡੀ ਜਿੱਤ ਹੋ ਗਈ ਹੈ। ਜੇ ਸ਼ਿਕਾਰ ਹੱਥੋਂ ਨਿਕਲ ਗਿਆ ਤਾਂ ਉਹ ਸਮਝਦੇ ਹਨ ਸਾਡੀ ਹਾਰ ਹੋਈ ਹੈ, ਸ਼ਿਕਾਰ ਜਿੱਤ ਗਿਆ ਹੈ। ਇਹ ਐਸਾ ਸ਼ਿਕਾਰੀ ਸੀ ਜੋ ਸ਼ਿਕਾਰ ਨੂੰ ਮਾਰਨਾ ਵੱਡੀ ਜਿੱਤ ਸਮਝਦਾ ਸੀ।

ਸ਼ਿਕਾਰੀ ਨੇ ਵੇਖਿਆ ਕਿ ਹਿਰਨੀ ਸੁੱਤੀ ਹੈ ਜਦੋਂ ਜਾਗੇਗੀ ਤਾਂ ਸ਼ਿਕਾਰ ਕਰਾਂਗਾ। ਪਰ ਉੱਠ ਕੇ ਭੱਜ ਨਾ ਜਾਏ ਇਸ ਲਈ ਉਸਨੂੰ ਫਾਹੁਣ ਲਈ ਇਸ ਨੇ ਪੂਰਾ ਪ੍ਰਬੰਧ ਕਰ ਲਿਆ ਸੀ। ਇਕ ਪਾਸੇ ਉਸ ਦਾ ਕੁੱਤਾ ਹੈ, ਇਕ ਪਾਸੇ ਜਾਲ ਲਗਾ ਦਿੱਤਾ ਅਤੇ ਇਕ ਪਾਸੇ ਜੰਗਲ ਨੂੰ ਅੱਗ ਲਗਾ ਦਿੱਤੀ ਸੀ। ਚੌਥੀ ਤਰਫ਼ ਆਪ ਬੰਦੂਕ ਲੈ ਕੇ ਖੜ੍ਹਾ ਹੋ ਗਿਆ ਸੀ। ਹਿਰਨੀ ਜਾਗੀ ਉਸਨੇ ਵੇਖਿਆ ਕਿ ਮੇਰੇ ਚਾਰ-ਚੁਫ਼ੇਰੇ ਮੌਤ ਹੀ ਮੌਤ ਹੈ। ਉਸਨੇ ਅਰਦਾਸ ਕੀਤੀ। ਉਸਨੂੰ ਪ੍ਰਮਾਤਮਾ ਨੇ ਕਿਵੇਂ ਆਪਣੀ ਰੱਖਿਆ ਵਿਚ ਲੈ ਲਿਆ ਸੀ। ਸ਼ਿਕਾਰੀ ਦੇ ਪੈਰ 'ਤੇ ਸੱਪ ਲੜ ਗਿਆ। ਘਬਰਾਹਟ ਵਿਚ ਉਸ ਪਾਸੋਂ ਗੋਲੀ ਚੱਲੀ ਜੋ ਕੁੱਤੇ ਨੂੰ ਜਾ ਲੱਗੀ। ਜੰਗਲ ਦੀ ਅੱਗ ਦਾ ਰੁਖ਼ ਬਦਲ ਗਿਆ। ਜੋ ਫਾਹੀ ਸ਼ਿਕਾਰੀ ਨੇ ਲਗਾਈ ਸੀ ਉਹ ਸੜ ਗਈ। ਹਿਰਨੀ ਚਾਰ-ਚੁਫੇਰਿਉਂ ਆਜ਼ਾਦ ਸੀ। ਉਸਦੀ ਅਰਦਾਸ ਨੇ ਉਸ ਨੂੰ ਬਚਾ ਲਿਆ ਸੀ। ਗੁਰੂ ਅਰਜਨ ਦੇਵ ਜੀ ਸਹਿਸਕ੍ਰਿਤੀ ਸਲੋਕਾਂ ਵਿਚ ਲਿਖਦੇ ਹਨ :

*ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ਯ ਆਵਧਹ॥*
*ਅਹੋ ਜਸ ਰਖੇਣ ਗੋਪਾਲਹ ਨਾਨਕ ਰੋਮ ਨ ਛਿਦ੍ਰਤੇ॥*

(ਸਲੋਕ ਸਹਿਸਕ੍ਰਿਤੀ ਮ : ੫, ਪੰਨਾ ੧੩੫੪)

ਸਲੋਕ ਦਾ ਭਾਵ ਹੈ ਕਿ ਹਿਰਨੀ ਨੂੰ ਵੇਖਦਿਆਂ ਹੀ ਸ਼ਿਕਾਰੀ ਨੇ ਆਪਣੇ ਸਾਰੇ ਸ਼ਸਤਰਾਂ ਦੀ ਵਰਤੋਂ ਕੀਤੀ, ਚਲਾਏ ; ਪਰ ਰੱਖਣ ਵਾਲੇ ਤੇਰਾ ਇਹੋ ਜਿਹਾ ਜੱਸ ਹੈ ਕਿ ਉਸ ਦਾ ਰੋਮ ਵੀ ਨਹੀਂ ਕੱਟਿਆ ਜਾਂਦਾ।

ਇਕ ਕਬੂਤਰ ਬਾਰੇ ਵੀ ਐਸੀ ਅਰਦਾਸ ਦਾ ਜ਼ਿਕਰ ਮਿਲਦਾ ਹੈ ਕਿ ਸ਼ਿਕਾਰੀ ਨੇ ਬਾਜ਼ ਛੱਡ ਦਿੱਤਾ। ਥੱਲੇ ਆਪ ਤੀਰ ਕਮਾਨ ਲੈ ਕੇ ਖੜ੍ਹਾ ਹੈ। ਕਬੂਤਰ ਨੇ ਅਰਦਾਸ ਕੀਤੀ। ਸ਼ਿਕਾਰੀ ਨੂੰ ਸੱਪ ਡਸ ਗਿਆ ਅਤੇ ਬਾਣ ਬਾਜ਼ ਨੂੰ ਜਾ ਵੱਜਾ, ਕਬੂਤਰ ਬਚ ਗਿਆ। ਕਮਾਲ ਗੱਲ ਹੈ ਕਿ ਅਰਦਾਸ ਵਿਚ ਸੱਪ ਵੀ ਕੰਮ ਆ ਜਾਂਦਾ ਹੈ। ਨਹੀਂ ਤਾਂ ਸੱਪ ਕੋਲੋਂ ਭਲੇ ਦੀ ਆਸ ਨਹੀਂ। ਸੱਪ ਬਾਰੇ ਤਾਂ ਪ੍ਰਸਿੱਧ ਹੈ ਕਿ ਸੱਪ ਨੂੰ ਦੁੱਧ ਪਿਆਈਏ ਤਾਂ ਵੀ ਡੰਗ ਮਾਰਦਾ ਹੈ। ਫਿਰ ਮ੍ਰਿਗੀ ਨੇ ਤਾਂ ਕੋਈ ਦੁੱਧ ਨਹੀਂ ਪਿਆਇਆ। ਫਿਰ ਕਬੂਤਰ ਨੇ ਸੱਪ ਨੂੰ ਕਿਹੜਾ ਦੁੱਧ ਪਿਆਇਆ ਹੈ। ਸੱਚ ਹੈ ਕਿ ਅਰਦਾਸ ਵਿਚ ਵੈਰੀ ਵੀ ਮਿੱਤਰ ਬਣ ਜਾਂਦੇ ਹਨ :

*ਏਹ ਵੈਰੀ ਮਿਤ੍ਰ ਸਭਿ ਕੀਤਆ ਨਹਿ ਮੰਗਹਿ ਮੰਦਾ॥*

(ਵਾਰ ਮਾਰੂ ਮ : ੫, ਪੰਨਾ ੧੦੯੬)

ਵਿਦਵਾਨ ਕਵੀ ਨੇ ਇਕ ਸਵੈਯੇ ਵਿਚ ਕਬੂਤਰ ਦੀ ਅਰਦਾਸ ਬਾਰੇ ਲਿਖਿਆ ਹੈ :

*ਉਡ ਜਾਨ ਕੀ ਬਾਤ ਸੁਜਾਨ ਕਹੂ ਨਰ ਕਾਢਿ ਕਮਾਨ ਕੀਆ ਸਰ ਰੇ।*
*ਤੇਰੇ ਊਪਰ ਊਪਰ ਬਾਜ਼ ਫਿਰੇ ਅਬ ਕੌਨ ਸਹਾਈ ਬਿਨਾ ਹਰਿ ਰੇ।*
*ਹੇਰੀ ਕੇ ਪਾਂਊ ਭੁਜੰਗ ਡਸਿਉ ਛੁਟ ਬਾਜ ਕੇ ਬਾਣ ਲਗੋ ਫਰ ਰੇ।*
*ਸਮਝਾਇ ਰਹੀ ਕਪਟੀ ਮਨ ਕੋ ਜਿਨ ਨਾਮ ਜਪਿਉ ਤਿਨ ਕਿਉ ਡਰ ਰੇ।*

ਗੁਰੂ ਗੋਬਿੰਦ ਸਿੰਘ ਜੀ ਫ਼ਰਮਾਉਂਦੇ ਹਨ ਕਿ ਪੁਕਾਰ ਤਾਂ ਹਾਥੀ ਦੀ ਵੀ ਸੁਣੀ ਜਾਂਦੀ ਹੈ ਪਰ ਕੀੜੀ ਦੀ ਅਰਦਾਸ ਹਾਥੀ ਨਾਲੋਂ ਵੀ ਪਹਿਲਾਂ ਸੁਣੀ ਜਾਂਦੀ ਹੈ :

*ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਹੈ*
*ਚੀਟੀ ਕੀ ਚਿੰਗਾਰ ਪਹਿਲੇ ਸੁਨੀਅਤ ਹੈ।*

(ਦਸਮ ਗ੍ਰੰਥ)

ਇਹ ਸਾਖੀਆਂ ਲਿਖਣ ਦਾ ਮੇਰਾ ਭਾਵ ਇਹ ਹੈ ਕਿ ਜੇ ਆਪਣੀ ਰੱਖਿਆ ਲਈ ਤੇ ਜਾਨ ਦੀ ਰੱਖਿਆ ਲਈ ਅਰਦਾਸ ਕਰਨੀ ਹੈ ਫਿਰ ਤਾਂ ਹਾਥੀ, ਮ੍ਰਿਗੀ, ਕਬੂਤਰ ਤੇ ਕੀੜੀ ਹੀ ਨਹੀਂ ਸਗੋਂ ਹਰ ਇਕ ਜੀਵ ਜੰਤ ਮੌਤ ਤੋਂ ਬਚਣ ਲਈ ਤਰਲੇ ਲੈਂਦਾ ਹੈ। ਮੌਤ ਤੋਂ ਬਚਣ ਲਈ ਤਰਲਾ ਜੇ ਅਰਦਾਸ ਹੈ ਤਾਂ ਫਿਰ ਇਹ ਅਰਦਾਸ ਤਾਂ ਹਰ ਇਕ ਜੀਵ ਜੰਤ ਕਰ ਰਿਹਾ ਹੈ। ਕੌਣ ਮਰਨਾ ਚਾਹੁੰਦਾ ਹੈ। ਕੋਈ ਵੀ ਮਰਨਾ ਨਹੀਂ ਚਾਹੁੰਦਾ। ਕੀੜੀ ਤੋਂ ਹਾਥੀ ਤਕ ਸਾਰੇ ਜੀਵ ਹੀ ਬਚਣ ਵਾਸਤੇ ਤਰਲਾ ਲੈਂਦੇ ਹਨ। ਮਨੁੱਖ ਵੀ ਬਚਣ ਵਾਸਤੇ ਹੀ ਤਰਲਾ ਲਵੇ ਤਾਂ ਫਿਰ ਮਨੁੱਖ ਦੀ ਤੇ ਪਸ਼ੂ ਦੀ ਅਰਦਾਸ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ। ਪਰ ਜੇਕਰ ਮਨੁੱਖ ਨੂੰ ਚੌਰਾਸੀ ਦਾ ਸਰਦਾਰ ਕਿਹਾ ਹੈ ਤੇ ਮਨੁੱਖਾ ਦੇਹੀ ਨੂੰ ਗੋਬਿੰਦ ਮਿਲਨ ਦੀ ਵਾਰੀ ਕਿਹਾ ਹੈ ਤਾਂ ਫਿਰ ਪਸ਼ੂ ਪੰਛੀਆਂ ਦੀ ਅਰਦਾਸ ਵਿਚ ਤੇ ਇਸਦੀ ਅਰਦਾਸ ਵਿਚ ਜ਼ਰੂਰ ਫ਼ਰਕ ਚਾਹੀਦਾ ਹੈ, ਅਤੇ ਹੈ। ਰੱਖਿਆ ਵਾਸਤੇ ਹੀ ਤਰਲਾ ਲੈਣਾ ਇਹ ਅਰਦਾਸ ਤਾਂ ਇਸਦੀ ਪਸ਼ੂ ਪੰਛੀਆਂ ਵਰਗੀ ਹੀ ਹੈ। ਹਾਂ,

ਇਕ ਅਰਦਾਸ ਹੈ ਜੋ ਪਸ਼ੂ ਪੰਛੀ ਨਹੀਂ ਕਰ ਸਕਦੇ ਉਹ ਸਿਰਫ ਮਨੁੱਖਾ ਜਨਮ ਵਿਚ ਹੀ ਹੋ ਸਕਦੀ ਹੈ। ਕੋਈ ਪਸ਼ੂ ਪੰਛੀ ਐਸੀ ਅਰਦਾਸ ਨਹੀਂ ਕਰ ਸਕਦਾ। ਉਹ ਅਰਦਾਸ ਹੈ ਪ੍ਰਭੂ ਪ੍ਰਾਪਤੀ ਵਾਸਤੇ ਅਰਦਾਸ, ਨਾਮ ਦੀ ਜਾਚਨਾ ਵਾਸਤੇ ਅਰਦਾਸ। ਸਿਮਰਨ ਵਾਸਤੇ ਅਰਦਾਸ, ਇਸ ਲਈ ਅਰਦਾਸ ਕਿ ਮਾਤਾ ਦੇ ਗਰਭ ਵਿਚ ਜਿਵੇਂ ਉਚੇ ਧਿਆਨ ਵਿਚ ਨਿਰਬਾਨ ਅਵਸਥਾ ਵਿਚ ਯਾਦ ਰੂਪੀ ਸਿਮਰਨ ਰੂਪੀ ਅਰਦਾਸ ਸੀ ਤੇ ਉਚਿਆਂ ਤੋਂ ਉਚੇ ਵਲ ਧਿਆਨ ਸੀ, ਮੈਨੂੰ ਉਹੋ ਲਿਵ ਫਿਰ ਪ੍ਰਾਪਤ ਹੋ ਜਾਏ। ਇਸ ਅਵਸਥਾ ਵਾਸਤੇ ਨਾ ਕੋਈ ਹਾਥੀ ਅਰਦਾਸ ਕਰਦਾ ਹੈ ਨਾ ਕੋਈ ਕੀੜੀ ਅਰਦਾਸ ਕਰਦੀ ਹੈ। ਕੇਵਲ ਤੇ ਕੇਵਲ ਮਨੁੱਖ ਦੇ ਹਿੱਸੇ ਹੀ ਐਸੀ ਅਰਦਾਸ ਆਈ ਹੈ। ਤੇ ਜੇ ਐਸੀ ਅਰਦਾਸ ਕੋਈ ਮਨੁੱਖ ਬਣ ਕੇ ਵੀ ਨਹੀਂ ਕਰਦਾ ਤਾਂ ਫਿਰ ਇਸ ਮਨੁੱਖ ਵਿਚ ਤੇ ਪਸ਼ੂਆਂ ਵਿਚ ਕੋਈ ਫ਼ਰਕ ਨਹੀਂ ਰਹਿ ਜਾਂਦਾ।

ਐਸੀਆਂ ਅਰਦਾਸਾਂ ਵੀ ਸਾਹਮਣੇ ਆਈਆਂ ਹਨ ਕਿ ਜੋ ਬੰਦਾ ਬੰਦੇ ਦੇ ਬੁਰੇ ਵਾਸਤੇ ਕਰਦਾ ਹੈ। ਦਾਸ ਦੀ ਆਪ ਬੀਤੀ ਹੈ ਕਿ ਦੋ ਸਕੇ ਭਰਾ ਕੇਸ ਦੀ ਜਿੱਤ ਲਈ ਅਰਦਾਸ ਕਰਾ ਰਹੇ ਸਨ। ਇਕ ਚਾਹੁੰਦਾ ਸੀ ਪੂਰਾ ਪਲਾਟ ਮੈਨੂੰ ਮਿਲ ਜਾਏ। ਦੂਸਰਾ ਚਾਹੁੰਦਾ ਸੀ ਮੈਨੂੰ ਮਿਲ ਜਾਏ। ਮੈਂ ਉਨ੍ਹਾਂ ਨੂੰ ਕਿਹਾ ਕਿ ਜੇ ਬਿਨਾਂ ਅਰਦਾਸ ਤੋਂ ਹੀ ਤੁਹਾਡਾ ਮਸਲਾ ਹੱਲ ਹੋ ਜਾਏ ਤਾਂ ਚੰਗਾ ਨਹੀਂ। ਉਹ ਕਹਿਣ ਲੱਗੇ ਕਿਵੇਂ। ਮੈਂ ਕਿਹਾ ਤੁਸੀਂ ਗੁਰੂ ਨੂੰ ਵਿਚ, ਵਕੀਲ ਨਾ ਪਾਓ ਕਿਉਂਕਿ ਐਸਾ ਵਕੀਲ ਮੁਸ਼ਕਲ ਹੀ ਮਿਲੇਗਾ ਜੋ ਮੁਜਰਮ ਵਲੋਂ ਵੀ ਕੇਸ ਲੜੇ ਤੇ ਮੁਦਈ ਵਲੋਂ ਵੀ। ਫਿਰ ਜਿਹੜਾ ਹਾਰ ਗਿਆ ਉਸਦੀ ਗੁਰੂ ਤੋਂ ਸ਼ਰਧਾ ਹੀ ਟੁੱਟੇਗੀ। ਤੁਸੀਂ ਇੰਜ ਕਰੋ, ਸੌਖਾ ਢੰਗ ਹੈ ਪਲਾਟ ਤੁਹਾਡੇ ਪਿਉ ਦਾ ਹੈ ਤੁਸੀਂ ਅੱਧਾ-ਅੱਧਾ ਕਰ ਲਵੋ। ਫਿਰ ਤੁਹਾਡੇ ਝਗੜੇ ਵਿਚ ਤਾਂ ਮੈਂ ਵੀ ਪੈਣ ਲਈ ਤਿਆਰ ਨਹੀਂ, ਗੁਰੂ ਕਿਵੇਂ ਪਵੇਗਾ। ਮੇਰੇ ਪਾਸ ਇਕੱਲੇ-ਇਕੱਲੇ ਆਏ ਸਨ। ਦੋਵੇਂ ਇਕੱਠੇ ਤਾਂ ਸ਼ਾਇਦ ਕੋਰਟ ਵਿਚ ਹੀ ਹੋਏ ਹੋਣ, ਨਹੀਂ ਤਾਂ ਇਕੱਠੇ ਹੋਣਾ ਉਨ੍ਹਾਂ ਦਾ ਮੁਸ਼ਕਲ ਸੀ। ਖ਼ੈਰ, ਉਹ ਮੇਰੀ ਗੱਲ ਨਹੀਂ ਸਨ ਮੰਨੇ। ਕੋਈ ਹੋਰ ਅਰਦਾਸੀਆ ਲੱਭ ਲਿਆ ਹੋਵੇਗਾ। ਉਨ੍ਹਾਂ ਜ਼ਰੂਰ ਅਰਦਾਸ ਕਰਾਈ ਹੋਵੇਗੀ। ਲੋਭ ਵਿਚ ਆਇਆ ਬੰਦਾ ਗੁਰਮਤਿ ਦੀ ਗੱਲ ਕਿੱਥੇ ਸੁਣਦਾ ਹੈ। ਅਰਦਾਸ ਦਾ ਪਹਿਲਾ ਰੂਪ ਕੀ ਸੀ ਤੇ ਅਰਦਾਸ ਦਾ ਕਿਹੜਾ ਰੂਪ ਸਾਡੇ ਸਾਹਮਣੇ ਆ ਗਿਆ। ਪਦਾਰਥਾਂ ਵਾਸਤੇ, ਧਨ ਵਾਸਤੇ, ਕਾਰੋਬਾਰ ਵਾਸਤੇ, ਇਜ਼ਤ ਵਾਸਤੇ, ਰੱਖਿਆ ਵਾਸਤੇ ਅਰਦਾਸ ਕਰਨੀ ਮਨਮਤ ਨਹੀਂ। ਪਰ ਫਿਰ ਵੀ ਇਹ ਧਿਆਨ ਤਾਂ ਰੱਖਣਾ ਹੋਵੇਗਾ ਕਿ ਮੈਂ ਆਪਣੇ ਹੱਕ ਤੇ ਖੜ੍ਹਾ ਹੋਵਾਂ। ਮੇਰੀ ਅਰਦਾਸ ਕਿਸੇ ਵਾਸਤੇ ਦੁੱਖ ਦਾ ਕਾਰਨ ਨਾ ਹੋਵੇ। ਕਿਸੇ ਨਾਲ ਵਧੀਕੀ ਨਾ ਹੋਵੇ।

ਸਿੱਖ ਇਤਿਹਾਸ ਵਿਚ ਅਰਦਾਸਾਂ ਦਾ ਜੋ ਜ਼ਿਕਰ ਮਿਲਦਾ ਹੈ, ਇਹਨਾਂ ਅਰਦਾਸਾਂ ਦਾ ਕੀ ਮਕਸਦ ਹੈ। ਚੋਣਵੇਂ ਸਿੱਖਾਂ ਦੇ ਨਾਂ ਅੱਗੇ ਲਿਖੇ ਹਨ :

ਭਾਈ ਮਨਸੁਖ ਅਰਦਾਸ ਕਰਦਾ ਹੈ ਮੇਰਾ ਬੇੜਾ ਤਰ ਜਾਏ ਡੁੱਬਣ ਤੋਂ ਬਚ ਜਾਏ।

ਭਾਈ ਜੀਵਾ ਅਰਦਾਸ ਕਰਦਾ ਹੈ ਕਿ ਹਨੇਰੀ ਰੁਕ ਜਾਏ ਤੇ ਮੈਂ ਸਤਿਗੁਰਾਂ ਲਈ ਖਿਚੜੀ ਤਿਆਰ ਕਰ ਲਵਾਂ। ਸੇਵਾ ਵਿਚ ਫ਼ਰਕ ਨਾ ਪਵੇ।

ਭਾਈ ਆਦਮ ਅਰਦਾਸ ਕਰਦਾ ਹੈ ਮੈਨੂੰ ਪੁੱਤਰ ਦੀ ਦਾਤ ਮਿਲੇ।

ਭਾਈ ਬੁੱਧੂ ਅਰਦਾਸ ਕਰਦਾ ਹੈ ਮੇਰਾ ਆਵਾ ਪੱਕ ਜਾਏ।

ਮਾਈ ਸੁਲੱਖਣੀ ਅਰਦਾਸ ਕਰਦੀ ਹੈ ਪੁੱਤਰ ਦੀ ਦਾਤ ਮਿਲੇ।

ਮਾਈ ਭਾਗ ਭਰੀ ਅਰਦਾਸ ਕਰਦੀ ਹੈ ਸਤਿਗੁਰੂ ਭੇਟ ਲੈ ਜਾਣ ਤੇ ਦਰਸ਼ਨ ਦੇਣ।

ਭਾਈ ਤਿਲੋਕਾ ਅਰਦਾਸ ਕਰਦਾ ਹੈ ਮੇਰੀ ਲੱਕੜ ਦੀ ਤਲਵਾਰ ਲੋਹੇ ਦੀ ਹੋ ਜਾਏ ਤੇ ਇੱਜ਼ਤ ਰਹਿ ਜਾਏ।

ਭਾਈ ਕਟਾਰੂ ਅਰਦਾਸ ਕਰਦਾ ਹੈ ਮੇਰਾ ਵੱਟਾ ਪੂਰਾ ਨਿਕਲੇ ਤੇ ਆਈ ਮੁਸੀਬਤ ਟਲੇ, ਇੱਜ਼ਤ ਰਹਿ ਜਾਏ।

ਸਾਧੂ ਤੇ ਰੂਪਾ ਅਰਦਾਸ ਕਰਦੇ ਹਨ ਸਤਿਗੁਰੂ ਠੰਢਾ ਜਲ ਛਕਣ ਤੇ ਦਰਸ਼ਨ ਦੇਣ।

ਭਾਈ ਲਾਲ ਸਿੰਘ ਅਰਦਾਸ ਕਰਦਾ ਹੈ ਢਾਲ ਨਾ ਟੁੱਟੇ ਤੇ ਇੱਜ਼ਤ ਰਹਿ ਜਾਏ।

ਮੱਖਣ ਸ਼ਾਹ ਅਰਦਾਸ ਕਰਦਾ ਹੈ ਕਿ ਬੇੜਾ ਡੁੱਬਣ ਤੋਂ ਬਚ ਜਾਏ।

ਹੁਣ ਅੰਦਾਜ਼ਾ ਲਾਓ ਕਿ ਇਨ੍ਹਾਂ ਅਰਦਾਸਾਂ ਵਿਚ ਨਾਮ ਦੀ ਦਾਤ ਲਈ ਕਿੰਨੀਆਂ ਅਰਦਾਸਾਂ ਹਨ ਅਤੇ ਪਦਾਰਥਾਂ ਵਾਸਤੇ, ਇੱਜ਼ਤਾਂ ਵਾਸਤੇ, ਰੱਖਿਆ ਵਾਸਤੇ ਕਿੰਨੀਆਂ ਕੁ ਅਰਦਾਸਾਂ ਹਨ।

ਹੁਣ ਅਸੀਂ ਵੇਖਣਾ ਹੈ ਕਿ ਗੁਰੂਆਂ ਦੀ ਬਾਣੀ ਵਿਚ ਅਰਦਾਸ ਦਾ ਕੀ ਰੂਪ ਹੈ।



## ੩

## ਗੁਰੂ ਨਾਨਕ ਦੇਵ ਜੀ ਅਤੇ ਅਰਦਾਸ

ਗੁਰੂ ਨਾਨਕ ਦੇਵ ਜੀ ਦਾ ਫ਼ਰਮਾਨ ਹੈ ਕਿ ਅਰਦਾਸ ਬੇਨਤੀ ਦੀ ਤਰ੍ਹਾਂ ਹੀ ਹੋਵੇ, ਇਕ ਤਰਲਾ ਹੀ ਹੋਵੇ। ਅਰਦਾਸ ਲੇਖੇ ਦੀ ਤਰ੍ਹਾਂ ਨਾ ਹੋਵੇ। ਅਰਦਾਸ ਹੁਕਮ ਦੀ ਤਰ੍ਹਾਂ ਨਾ ਹੋਵੇ। ਅਰਦਾਸ ਗਿਲੇ ਦੀ ਤਰ੍ਹਾਂ ਨਾ ਹੋਵੇ। ਆਮ ਕਰਕੇ ਅਸੀਂ ਕੀ ਕਰਦੇ ਹਾਂ। ਅਰਦਾਸ ਵਿਚ ਵੀ ਆਕੜ ਕਾਇਮ ਰਹਿੰਦੀ ਹੈ। ਜਿਸਨੇ ਸੌ ਰੁਪਏ ਅਰਦਾਸ ਕਰਾਏ ਹਨ ਉਸ ਦੀ ਆਕੜ ਉਸ ਨਾਲੋਂ ਕਿਤੇ ਜ਼ਿਆਦਾ ਹੈ ਜਿਸ ਗਰੀਬ ਨੇ ਪੰਜ ਰੁਪਿਆਂ ਦਾ ਪ੍ਰਸ਼ਾਦ ਕਰਾਇਆ ਹੈ। ਕਿਤੇ ਅਰਦਾਸੀਆ ਭੁੱਲ ਨਾਲ ਸੌ ਰੁਪਏ ਦੀ ਬਜਾਇ ਪੰਜ ਰੁਪਏ ਆਖ ਕੇ ਵੇਖੇ, ਕੀ ਹਾਲ ਹੁੰਦਾ ਹੈ। ਕਿੰਨੀ ਨਾਰਾਜ਼ਗੀ ਪੱਲੇ ਪੈਂਦੀ ਹੈ। ਫਿਰ ਕੀ ਅਰਦਾਸ ਵਿਚ ਅਸੀਂ ਆਕੜ ਨਹੀਂ ਰੱਖਦੇ। ਸਾਡੀਆਂ ਲਗਾਈਆਂ ਸਿਲਾਂ ਤੇ ਸਿਲਾਂ ਉੱਤੇ ਲਿਖੇ ਨਾਂ ਦੱਸਦੇ ਹਨ, ਸਾਡੀ ਅਰਦਾਸ ਤਰਲੇ ਦੀ ਤਰ੍ਹਾਂ ਨਹੀਂ ਸਗੋਂ ਲੇਖੇ ਦੀ ਤਰ੍ਹਾਂ ਹੈ। ਕੀ ਇਹ ਸੱਚ ਨਹੀਂ ਕਿ ਗੁਰੂ ਰਾਮਦਾਸ ਦੇ ਸਰੋਵਰ ਵਿਚੋਂ ਕਾਲੇ ਕਾਂ ਇਸ਼ਨਾਨ ਕਰਕੇ ਚਿੱਟੇ ਹੰਸ ਹੋ ਕੇ ਚਲੇ ਗਏ। ਪਰ ਅਸੀਂ ਸਫ਼ੈਦ ਸਿਲਾਂ, ਜੋ ਹੰਸ ਵਰਗਾ ਹੀ ਰੰਗ ਲੈ ਕੇ ਆਈਆਂ ਸਨ, ਆਪਣੇ ਹੰਕਾਰ ਦੀ ਕਾਲਖ ਨਾਲ ਆਪਣੇ ਨਾਂ ਲਿਖ-ਲਿਖ ਕੇ ਕਾਲੀਆਂ ਸਿਆਹ ਕਰ ਦਿੱਤੀਆਂ ਹਨ। ਸਾਡੀ ਅਰਦਾਸ ਆਕੜ ਨਾਲ ਭਰਪੂਰ ਹੈ ਅਤੇ ਪੂਰਾ ਹਿਸਾਬ ਹੈ, ਲੇਖਾ ਛੱਡਣ ਲਈ ਅਸੀਂ ਤਿਆਰ ਨਹੀਂ। ਫਿਰ ਸਾਡੀ ਅਰਦਾਸ ਤਰਲੇ ਦੀ ਤਰ੍ਹਾਂ ਨਹੀਂ ਸਗੋਂ ਹੁਕਮ ਦੀ ਤਰ੍ਹਾਂ ਹੈ ਜਿਵੇਂ ਕੋਈ ਹਾਕਮ ਹੁਕਮ ਪੜ੍ਹ ਕੇ ਸੁਣਾਉਂਦਾ ਹੈ ਕਿ ਇਹ ਕੰਮ ਹੋਣੇ ਚਾਹੀਦੇ ਹਨ। ਇਸੇ ਤਰ੍ਹਾਂ ਅਸੀਂ ਲਿਸਟ ਲੈ ਕੇ ਗੁਰੂ ਦੇ ਸਾਹਮਣੇ ਖਲੋਤੇ ਹਾਂ ਪਰ ਸਤਿਗੁਰੂ ਦਾ ਫ਼ਰਮਾਨ ਹੈ :

*ਨਾਨਕ ਹੁਕਮੁ ਨਾ ਚਲਈ ਨਾਲਿ ਖਸਮ ਚਲੈ ਅਰਦਾਸਿ॥*

(ਵਾਰ ਆਸਾ ਪਉੜੀ ॥ ੨੨ ॥)

ਫਿਰ ਇਹ ਵੀ ਧਿਆਨ ਰੱਖਣਾ ਹੈ ਕਿ ਮੈਂ ਹੁਕਮ ਤਾਂ ਇੰਜ ਕਰੀ ਆਉਂਦਾ ਹਾਂ ਜਿਵੇਂ ਮੈਂ ਹੀ ਸ੍ਰਿਸ਼ਟੀ ਦਾ ਮਾਲਕ ਹੋਵਾਂ ਤੇ ਰੱਬ ਮੇਰਾ ਗ਼ੁਲਾਮ ਹੋਵੇ। ਮੈਨੂੰ

ਆਪਣੀ ਹਸਤੀ ਵੱਲ ਵੇਖਣਾ ਚਾਹੀਦਾ ਹੈ ਕਿ ਆਖ਼ਰ ਮੇਰੀ ਹਸਤੀ ਹੈ ਕੀ। ਮੈਂ ਰੱਬ ਦੇ ਸਿਰ ਕੀ ਅਹਿਸਾਨ ਕੀਤਾ ਹੈ। ਮੈਨੂੰ ਤਾਂ ਕਈ ਵਾਰ ਇੰਜ ਜਾਪਦਾ ਹੈ ਜਿਵੇਂ ਰੱਬ ਨੂੰ ਚਲਾ ਹੀ ਮੈਂ ਰਿਹਾ ਹੋਵਾਂ। ਫਿਰ ਸਵਾਲ ਇਹ ਨਹੀਂ ਕਿ ਮੈਂ ਅਰਦਾਸ ਵਿਚ ਕੀ-ਕੀ ਕਹਿੰਦਾ ਹਾਂ। ਪ੍ਰਸ਼ਨ ਇਹ ਹੈ ਕਿ ਮੈਂ ਖ਼ੁਦ ਕੀ ਹਾਂ। ਮੂੰਹ ਵਿਚ ਸ਼ਬਦਾਂ ਨਾਲੋਂ ਉਹ ਪਹਿਲਾਂ ਵੇਖਦਾ ਹੈ ਕਿ ਅਰਦਾਸ ਕਰਨ ਵਾਲੇ ਦੇ ਮਨ ਵਿਚ ਕੀ ਹੈ। ਤੇ ਬੰਦਾ ਮੁੱਕਰ ਵੀ ਨਹੀਂ ਸਕਦਾ ਕਿਉਂਕਿ ਪਾਪ ਤੇ ਪੁੰਨ ਦੋਵੇਂ ਪਾਸ ਗਵਾਹ ਖੜ੍ਹੇ ਹਨ।

ਗੁਰੂ ਨਾਨਕ ਦੇਵ ਜੀ ਦਾ ਫ਼ਰਮਾਨ ਹੈ :

*ਕਿਆ ਮੁਹੁ ਲੈ ਕੀਚੈ ਅਰਦਾਸਿ ॥ ਪਾਪ ਪੁੰਨ ਦੁਇ ਸਾਖੀ ਪਾਸਿ ॥*

(ਆਸਾ ਮਹੱਲਾ ੧ ॥ ਪੰਨਾ ੩੫੧)

ਸਤਿਗੁਰੂ ਕਹਿੰਦੇ ਹਨ ਜੇ ਲੇਖਾ ਕਰਨਾ ਹੀ ਹੈ ਤਾਂ ਇੰਜ ਕਰ। ਜੇ ਤੂੰ ਬਾਣੀਆ ਬਣਨਾ ਹੀ ਹੈ ਤੇ ਇਹ ਨਾ ਗਿਣ ਕਿ ਮੈਂ ਕਿੰਨੇ ਰੁਪਏ ਭੇਟ ਕੀਤੇ ਹਨ ਤੇ ਇਕ ਦੇ ਦਸ ਗੁਣਾ ਇਥੇ ਤੇ ਸੱਤਰ ਆਖਰ। ਇਹੋ ਜਿਹੇ ਲੇਖੇ ਛੱਡ। ਲੇਖਾ ਕਰਨਾ ਹੀ ਹੈ ਤਾਂ ਇਹ ਕਰ ਕਿ ਮੇਰੇ ਕੋਲ ਰਾਸ ਪੂੰਜੀ ਜਿੰਨੀ ਹੈ, ਇਹ ਪ੍ਰਮਾਤਮਾ ਦੀ ਹੈ। ਮੈਂ ਖ਼ੁਦ ਉਸੇ ਦੀ ਰਾਸ ਹਾਂ। ਉਹ ਮੇਰਾ ਸਾਹਿਬ ਹੈ। ਆਪਣੇ ਆਪ ਨੂੰ ਉਸਦਾ ਸੌਦਾ ਹੀ ਸਮਝ। ਤੇ ਤੇਰੇ ਨਾਲ ਇਕ ਧੋਖਾ ਹੋ ਰਿਹਾ ਹੈ ਉਹ ਧੋਖਾ ਇਹ ਹੈ ਕਿ ਤੂੰ ਮਾਲ ਹੈਂ ਸਤਿਗੁਰੂ ਦੀ ਹੱਟੀ ਦਾ। ਤੇ ਵਿਕ ਰਿਹਾ ਹੈਂ ਮਾਇਆ ਦੀ ਹੱਟੀ 'ਤੇ। ਇਹ ਮਾਇਆ ਦਾ ਧੋਖਾ ਤਾਂ ਹੀ ਉਤਰੇਗਾ ਜੇ ਤੂੰ ਪ੍ਰਮਾਤਮਾ ਦੀ ਸਿਫਤ ਕਰੇਂਗਾ ਅਰਦਾਸ ਕਰੇਂਗਾ।

ਤੇਰੇ ਨਾਲ ਮਾਇਆ ਨੇ ਜੋ ਧੋਖਾ ਕੀਤਾ ਹੈ, ਤੈਨੂੰ ਮਾਇਆ ਦਾ ਸਿੱਕਾ ਖਰਾ ਜਾਪਦਾ ਹੈ ਤੇ ਨਾਮ ਦਾ ਸਿੱਕਾ ਖੋਟਾ ਜਾਪਦਾ ਹੈ। ਤੈਨੂੰ ਸੰਸਾਰ 'ਤੇ ਵਿਸ਼ਵਾਸ ਹੈ ਦੁਨੀਆ 'ਤੇ ਸ਼ਰਧਾ ਹੈ ਅਤੇ ਕਰਤਾਰ ਤੇ ਸਿਰਜਣਹਾਰ 'ਤੇ ਸ਼ੱਕ ਹੈ। ਇਹ ਤੇਰੇ ਨਾਲ ਧੋਖਾ ਹੋਇਆ ਹੈ। ਤੂੰ ਮਾਇਆ ਦੇ ਰੰਗ ਵਿਚ ਰੰਗਿਆ ਗਿਆ ਹੈਂ ਅਤੇ ਆਪਣੇ ਆਪ ਨੂੰ ਮਾਇਆ ਹੀ ਸਮਝ ਰਿਹਾ ਹੈਂ। ਇਹ ਧੋਖਾ ਅਰਦਾਸ ਰਾਹੀਂ ਹੀ ਉਤਰੇਗਾ।

*ਨਾਨਕੁ ਤੇਰਾ ਬਾਣੀਆ ਤੂੰ ਸਾਹਿਬੁ ਮੈ ਰਾਸਿ॥*
*ਮਨ ਤੇ ਧੋਖਾ ਤਾ ਲਹੈ ਜਾਂ ਸਿਫਤ ਕਰੀ ਅਰਦਾਸਿ॥*

(ਵਡਹੰਸ ਮ : ੧, ਪੰਨਾ ੫੫੭)

ਪਹਿਲਾਂ ਅਸੀਂ ਦਾਤਾਂ ਨੂੰ ਹੀ ਸ਼ਿੰਗਾਰ ਸਮਝਦੇ ਹਾਂ। ਇਹ ਪਦਾਰਥ ਹੀ ਸਾਨੂੰ, ਜੀਵਨ ਆਧਾਰ ਜਾਪਦੇ ਹਨ ਅਤੇ ਅਸੀਂ ਦਾਤਾਰ ਨਹੀਂ ਮੰਗਦੇ, ਅਸੀਂ ਦਾਤਾਂ ਹੀ ਮੰਗਦੇ ਹਾਂ। ਪਰ ਉਹ ਮਾਲਕ ਬੜਾ ਦਿਆਲੂ ਹੈ ਸਾਨੂੰ ਦਾਤਾਂ ਵੀ ਦੇਈ ਹੀ ਜਾਂਦਾ ਹੈ। ਦਾਤਾਂ ਲੈ ਕੇ ਵੀ ਜਦੋਂ ਅਸੀਂ ਵਿਕਾਰਾਂ ਵਿਚ ਖਪ ਟੁੱਟ ਜਾਂਦੇ ਹਾਂ ਫਿਰ ਦੁਖੀ

ਹੁੰਦੇ ਹਾਂ ਉਹ ਨਦਰ ਕਰਦਾ ਹੈ। ਅਸੀਂ ਗੁਰੂ ਦਾ ਪੱਲਾ ਫੜ ਕੇ ਸ਼ਬਦ ਨੂੰ ਸ਼ਿੰਗਾਰ ਬਣਾ ਲੈਂਦੇ ਹਾਂ। ਜਿਹੜੀ ਜੀਵ ਇਸਤਰੀ ਸ਼ਬਦ ਨੂੰ ਸ਼ਿੰਗਾਰ ਬਣਾਉਂਦੀ ਹੈ ਪ੍ਰਮਾਤਮਾ ਨੂੰ ਪਤੀ ਸਮਝ ਕੇ ਤਨ, ਮਨ ਉਸਦੇ ਅੱਗੇ ਭੇਟ ਕਰ ਦਿੰਦੀ ਹੈ, ਹਰ ਵੇਲੇ ਉਸਦੀ ਯਾਦ ਵਿਚ ਰਹਿੰਦੀ ਹੈ ਉਸਦੇ ਦਰਸ਼ਨਾਂ ਦੀ ਤਾਂਘ ਵਿਚ ਉਸਦੇ ਰਸਤੇ ਵਿਚ ਨਜ਼ਰ ਲਗਾਈ ਬੈਠੀ ਹੈ, ਹੱਥ ਜੁੜੇ ਹਨ, ਦਰਸ਼ਨਾਂ ਲਈ ਅਰਦਾਸ ਕਰਦੀ ਹੈ, ਇਹ ਅਰਦਾਸ ਆਪਣੇ ਸਹੀ ਦਰਜੇ 'ਤੇ ਪਹੁੰਚ ਗਈ ਹੈ। ਜਿਵੇਂ ਮਾਤਾ ਦੇ ਗਰਭ ਵਿਚ ਸਿਮਰਨ ਸੀ, ਯਾਦ ਸੀ, ਅਰਦਾਸ ਸੀ ਉਹੋ ਅਰਦਾਸ ਹੁਣ ਹੈ। ਸਤਿਗੁਰੂ ਫ਼ਰਮਾਉਂਦੇ ਹਨ :

*ਗੁਰ ਸਬਦੀ ਸੀਗਾਰੀਆ ਤਨ ਮਨ ਪਿਰਕੈ ਪਾਸਿ॥*
*ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ॥*

(ਸਿਰੀ ਰਾਗ ਮਹਲਾ ੧ ॥ ਪੰਨਾ ੫੪)

ਅਰਦਾਸ ਕਰਦਿਆਂ ਮਨ ਵਿਚ ਸ਼ੱਕ ਹੀ ਬਣਿਆ ਰਿਹਾ ਤਾਂ ਕਾਹਦੀ ਅਰਦਾਸ ਹੈ। ਅਰਦਾਸ ਕਰਨ ਵਾਲੇ ਨੂੰ ਪੂਰਨ ਭਰੋਸਾ ਹੋਵੇ ਤੇ ਮਾਲਕ ਦੀ ਹਜ਼ੂਰੀ ਵਿਚ ਅਰਦਾਸ ਕਰੇ। ਇਕ ਕਥਾ ਹੈ ਕਿ ਬਰਸਾਤ ਨਾ ਪੈਣ ਕਰਕੇ ਕਿਸਾਨ ਬੜੇ ਦੁਖੀ ਸਨ। ਖੇਤੀਆਂ ਸੁੱਕ ਰਹੀਆਂ ਸਨ। ਇਕ ਨਾਮ ਰਸੀਏ ਮਹਾਂ ਪੁਰਖ ਨੇ ਕਿਹਾ ਕਿ ਰੱਬ ਅੱਗੇ ਅਰਦਾਸ ਕਰੋ। ਲੋਕ ਅਰਦਾਸ ਲਈ ਨਗਰ ਦੇ ਬਾਹਰ ਇਕੱਠੇ ਹੋਏ। ਇਕ ਛੋਟੇ ਬੱਚੇ ਦੇ ਹੱਥ ਵਿਚ ਛਤਰੀ ਵੇਖ ਕੇ ਸਾਰੇ ਹੱਸ ਪਏ ਤੇ ਪੁਛਿਆ ਕਿ ਤੂੰ ਛਤਰੀ ਕਿਉਂ ਲਿਆਇਆ ਹੈਂ। ਉਹ ਕਹਿਣ ਲੱਗਾ ਇਹ ਗੱਲ ਵੀ ਕੋਈ ਪੁਛਣ ਵਾਲੀ ਹੈ, ਤੁਸੀਂ ਅਰਦਾਸ ਕਰੋਗੇ ਤੇ ਬੱਦਲ ਆਏਗਾ ਮੈਂ ਬਰਸਾਤ ਵਿਚ ਭਿੱਜਣ ਦੇ ਡਰ ਤੋਂ ਛਤਰੀ ਲੈ ਆਇਆ ਹਾਂ। ਕੀ ਤੁਹਾਨੂੰ ਅਰਦਾਸ 'ਤੇ ਭਰੋਸਾ ਨਹੀਂ। ਜੇ ਤੁਹਾਨੂੰ ਅਰਦਾਸ 'ਤੇ ਭਰੋਸਾ ਨਹੀਂ ਤਾਂ ਤੁਸੀਂ ਏਥੇ ਕੀ ਕਰਨ ਇਕੱਠੇ ਹੋਏ ਹੋ। ਕੀ ਤੁਹਾਨੂੰ ਵਿਸ਼ਵਾਸ ਨਹੀਂ ਕਿ ਤੁਹਾਡੇ ਰੱਬ ਦੇ ਘਰ ਵਿਚ ਸਭ ਕੁਝ ਹੈ। ਕੀ ਤੁਹਾਨੂੰ ਸ਼ੱਕ ਹੈ ਕਿ ਉਸ ਦੇ ਘਰੋਂ ਪਾਣੀ ਖ਼ਤਮ ਹੋ ਗਿਆ ਹੈ। ਲੋਕ ਇਹ ਗੱਲ ਸੁਣ ਕੇ ਹੁਲਾਰੇ ਵਿਚ ਆ ਗਏ। ਸ਼ਰਧਾ ਨਾਲ ਭਰ ਗਏ ਤੇ ਕਿਹਾ ਬੇਟਾ ਤੂੰ ਹੀ ਅੱਜ ਅਰਦਾਸ ਕਰ। ਰੱਬ ਤੇਰੀ ਜ਼ਰੂਰ ਸੁਣੇਗਾ। ਉਸਨੇ ਅਰਦਾਸ ਕੀਤੀ। ਬੱਦਲ ਆ ਗਿਆ। ਬਾਹਰ ਦਾ ਬੱਦਲ ਕੋਈ ਵੱਡੀ ਘਟਨਾ ਨਹੀਂ, ਪਰ ਜੋ ਉਸ ਬੱਚੇ ਦੇ ਅੰਦਰ ਸ਼ਰਧਾ ਦੀ ਬਰਸਾਤ ਹੋਈ ਸੀ ਤੇ ਜੋ ਉਸਨੇ ਸ਼ਰਧਾ ਤੇ ਵਿਸ਼ਵਾਸ ਦਾ ਬੱਦਲ ਲੋਕਾਂ ਦੇ ਦਿਲਾਂ ਵਿਚ ਵਰਸਾ ਦਿੱਤਾ ਸੀ ਇਹ ਅਮੁੱਲ ਹੈ। ਇਹ ਬਰਸਾਤ ਕਦੀ ਭਾਗਾਂ ਨਾਲ ਆਉਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਇਹ ਸ਼ਰਧਾ ਦੀ ਬਰਸਾਤ ਸਦਾ ਹੀ ਵਰਸਾਈ ਹੈ। ਕਹਿੰਦੇ ਹਨ ਤੂੰ ਅਰਦਾਸ ਹਜ਼ੂਰੀ ਵਿਚ ਕਰ। ਉਸਨੂੰ ਹਾਜ਼ਰ ਨਾਜ਼ਰ ਵੇਖ ਕੋਈ ਥਾਂ ਐਸੀ ਨਹੀਂ ਜਿਥੇ ਪ੍ਰਮਾਤਮਾ ਨਾ ਹੋਵੇ। ਉਹ ਹਰ ਥਾਂ 'ਤੇ ਵਿਆਪਕ ਹੈ। ਫਿਰ ਤੂੰ ਉਸਨੂੰ ਦੂਰ ਵੱਸਦਾ ਕਿਉਂ ਸਮਝਦਾ ਹੈਂ। ਆਪਣਾ ਦੁਖ-ਸੁਖ ਸਦਾ ਥਿਰ ਰਹਿਣ ਵਾਲੇ ਕਰਤੇ ਦੇ ਪਾਸ ਹੀ ਆਖ।

ਫ਼ਰਮਾਉਂਦੇ ਹਨ :

*ਹੈ ਹਜੂਰਿ ਹਾਜਰੁ ਅਰਦਾਸਿ॥*
*ਦੁਖ ਸੁਖੁ ਸਾਚੁ ਕਰਤੇ ਪ੍ਰਭ ਪਾਸਿ॥* (ਆਸਾ ਮਹਲਾ ੧, ਪੰਨਾ ੩੫੨)

ਜਦੋਂ ਹਜ਼ੂਰੀ ਵਿਚ ਅਰਦਾਸ ਹੁੰਦੀ ਹੈ ਫਿਰ ਨਿਰਬਾਣ ਅਵਸਥਾ ਹੁੰਦੀ ਹੈ। ਜਦੋਂ ਮਾਲਕ ਆਪ ਸਾਹਮਣੇ ਵੇਖ ਰਿਹਾ ਹੈ ਫਿਰ ਕੁਝ ਕਹਿਣ ਦੀ ਲੋੜ ਨਹੀਂ ਰਹਿ ਜਾਂਦੀ। ਅਰਦਾਸ ਦੀ ਆਖ਼ਰੀ ਸੀਮਾ ਇਹ ਹੈ ਕਿ ਆਪਣੇ ਸਹੀ ਹਾਲ ਵਿਚ, ਉਸ ਪ੍ਰਮਾਤਮਾ ਦੇ ਸਾਹਮਣੇ ਉਸਦੀ ਹਜ਼ੂਰੀ ਵਿਚ ਖੜ੍ਹੇ ਹੋ ਜਾਣਾ। ਸੁਦਾਮਾ ਕ੍ਰਿਸ਼ਨ ਜੀ ਦੇ ਸਾਹਮਣੇ ਖੜ੍ਹਾ ਹੀ ਹੋ ਗਿਆ ਸੀ। ਕੁਝ ਕਹਿਣ ਦੀ ਲੋੜ ਨਹੀਂ ਪਈ ਤੇ ਸਗਲ ਘਟਾਂ ਕੇ ਅੰਤਰਜਾਮੀ ਨੂੰ ਸਾਨੂੰ ਕੁਝ ਦੱਸਣ ਦੀ ਲੋੜ ਨਹੀਂ। ਸਿਰਫ਼ ਉਸਦੇ ਸਾਹਮਣੇ ਖੜ੍ਹੇ ਹੋ ਜਾਈਏ। ਜਿਵੇਂ ਇਕ ਮਾਸੂਮ ਬੱਚਾ ਮਾਂ ਦੀ ਸਾਂਭ ਵਿਚ ਹੈ, ਹਜ਼ੂਰੀ ਵਿਚ ਹੈ ਇਸੇ ਤਰ੍ਹਾਂ ਆਪਣੇ ਪ੍ਰਮਾਤਮਾ ਦੀ ਸਾਂਭ ਵਿਚ ਜਾਣਾ ਹੈ। ਸਵਾਸ-ਸਵਾਸ ਉਸਦੀ ਹਜ਼ੂਰੀ ਵਿਚ ਰਹਿਣਾ ਹੈ। ਦੂਰੀ ਵਿਚ ਹੀ ਦੂਰੀ ਵੱਧਦੀ ਹੈ, ਹਜ਼ੂਰੀ ਵਿਚ ਹੀ ਦੂਰੀ ਮੁੱਕਦੀ ਹੈ। ਇਹ ਹਜ਼ੂਰੀ ਹੀ ਅਰਦਾਸ ਹੈ।

• • •

੪

## ਗੁਰੂ ਅੰਗਦ ਦੇਵ ਜੀ ਤੇ ਅਰਦਾਸ

ਗੁਰੂ ਅੰਗਦ ਦੇਵ ਜੀ ਦੇ ਇਤਿਹਾਸ ਵਿਚ ਇਕ ਘਟਨਾ ਆਉਂਦੀ ਹੈ ਕਿ ਇਕ ਸਿੱਖ, ਜਿਸਦਾ ਨਾਂ ਭਾਈ ਜੀਵਾ ਸੀ ਸਤਿਗੁਰਾਂ ਵਾਸਤੇ ਖਿਚੜੀ ਤਿਆਰ ਕਰਕੇ ਛਕਾਉਂਦਾ ਸੀ। ਇਹ ਉਸ ਭਾਗਾਂ ਵਾਲੇ ਸਿੱਖ ਨੇ ਨੇਮ ਨਾਲ ਸੇਵਾ ਸੰਭਾਲੀ ਸੀ ਤੇ ਰੋਜ਼ਾਨਾ ਇਸ ਕਾਰ ਨੂੰ ਨਿਭਾਉਂਦਾ ਸੀ। ਇਕ ਦਿਨ ਹਨੇਰੀ ਦੇ ਕਾਰਨ ਅੱਗ ਨਾ ਬਲੇ ਤੇ ਇਸ ਸੇਵਾ ਵਿਚ ਇਸਨੂੰ ਵਿਘਨ ਪੈਂਦਾ ਜਾਪਿਆ ਤੇ ਇਸ ਨੇ ਅਰਦਾਸ ਕਰ ਦਿੱਤੀ ਕਿ ਹੇ ਮੇਰੇ ਸਮਰੱਥ ਗੁਰੂ, ਹੇ ਮੇਰੇ ਸਮਰੱਥ ਪ੍ਰਮਾਤਮਾ ਹਨੇਰੀ ਰੁਕ ਜਾਏ ਤੇ ਮੈਂ ਰੋਜ਼ਾਨਾ, ਜੋ ਸੇਵਾ ਕਰਦਾ ਹਾਂ, ਕਰ ਸਕਾਂ। ਹਨੇਰੀ ਰੁਕ ਗਈ ਤੇ ਭਾਈ ਜੀਵੇ ਨੇ ਖਿਚੜੀ ਤਿਆਰ ਕਰਕੇ ਲੈ ਆਂਦੀ। ਪਰ ਸਤਿਗੁਰਾਂ ਨੇ ਛਕਣ ਤੋਂ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਅੱਜ ਮੈਂ ਨਹੀਂ ਛਕਾਂਗਾ। ਜਦੋਂ ਭਾਈ ਜੀਵੇ ਨੇ ਕਾਰਨ ਪੁਛਿਆ ਤਾਂ ਸਤਿਗੁਰਾਂ ਕਿਹਾ ਭਾਈ ਜੀ ਇਸ ਖਿਚੜੀ ਵਿਚ ਅੱਜ ਆਪ ਨੇ ਬੇਅਦਬੀ ਮਿਲਾ ਦਿੱਤੀ ਹੈ ਰੱਬ ਦੀ ਬੇਅਦਬੀ। ਇਸ ਵਿਚ ਅਸ਼ਰਧਾ ਮਿਲ ਗਈ ਹੈ। ਇਸ ਵਿਚ ਤੁਸੀਂ ਸ਼ੱਕ ਪਾ ਲਿਆਏ ਹੋ। ਮੈਂ ਤੁਹਾਡੀ ਸ਼ਰਧਾ ਦੀ ਖਿਚੜੀ ਖਾਂਦਾ ਸਾਂ, ਅੱਜ ਸ਼ੱਕ ਵਾਲੀ ਖਿਚੜੀ ਕਿਵੇਂ ਖਾਵਾਂ। ਤੁਸੀਂ ਜੋ ਰੱਬ ਦੀ ਰਜ਼ਾ 'ਤੇ ਸ਼ੱਕ ਕੀਤਾ ਹੈ ਇਹ ਬੇਅਦਬੀ ਹੈ। ਇਹ ਅਸ਼ਰਧਾ ਹੈ। ਵੱਡਿਆਂ ਦਾ ਹੱਕ ਹੈ ਕਿ ਉਹ ਛੋਟਿਆਂ ਨੂੰ ਅਜ਼ਮਾਉਣ। ਪਰ ਛੋਟਿਆਂ ਦਾ ਹੱਕ ਨਹੀਂ ਬਣਦਾ ਕਿ ਉਹ ਵੱਡਿਆਂ ਦੀ ਪ੍ਰੀਖਿਆ ਲੈਣ। ਤੁਸੀਂ ਆਪਣੇ ਗੁਰੂ ਦਾ ਇਮਤਿਹਾਨ ਲਿਆ ਹੈ। ਤੁਸੀਂ ਰੱਬ ਦੀ ਪ੍ਰੀਖਿਆ ਲਈ ਹੈ। ਇਹ ਚੰਗਾ ਨਹੀਂ ਕੀਤਾ। ਗੁਰੂ ਘਰ ਵਿਚ ਜੋ ਅਰਦਾਸ ਦੀ ਪਰੰਪਰਾ ਹੈ ਉਹ ਰਜ਼ਾ ਨਾਲ ਜੋੜਨ ਵਾਸਤੇ ਹੈ ਰਜ਼ਾ ਤੋੜਨ ਵਾਸਤੇ ਨਹੀਂ। ਪਹਿਲਾਂ ਅਰਦਾਸ ਨੂੰ ਸਮਝੋ ਤੇ ਫਿਰ ਅਰਦਾਸ ਕਰੋ।

ਜਿਸ ਪ੍ਰਮਾਤਮਾ ਅੱਗੇ ਖਲੋ ਕੇ ਅਰਦਾਸ ਕਰਨੀ ਹੈ, ਇਹ ਵਿਸ਼ਵਾਸ ਹੋਵੇ ਕਿ ਉਹ ਸਾਡੇ ਦਿਲਾਂ ਦੀਆਂ ਜਾਣਦਾ ਹੈ। ਫਿਰ ਇਹੀ ਨਹੀਂ ਜਾਣਦਾ ਜੋ ਮੈਂ ਅੱਜ ਕਹਿਣੀ ਚਾਹੁੰਦਾ ਹਾਂ। ਜੋ-ਜੋ ਮੇਰੇ ਦਿਲ ਵਿਚ ਹੈ ਉਹ ਸਭ ਕੁਝ ਹੀ ਜਾਣਦਾ ਹੈ ਤੇ ਸਭ ਕੁਝ ਕਰਨ ਦੀ ਸਮਰੱਥਾ ਰੱਖਦਾ ਹੈ।

*ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥* (ਮ : ੨)

ਭਾਈ ਜੀਵਾ ਜੀ, ਰਜ਼ਾ ਵਿਚ ਦਖ਼ਲ ਦੇਣਾ ਭਾਵੇਂ ਉਹ ਅਰਦਾਸ ਰਾਹੀਂ ਹੀ ਸਹੀ ਇਹ ਬੰਦਗੀ ਦਾ ਮੁੱਲ ਵੱਟਣ ਵਾਲੀ ਗੱਲ ਹੈ। ਐਸੀ ਭਾਵਨਾ ਨਾਲ ਅੰਦਰੋਂ ਹੰਕਾਰ ਪ੍ਰਬਲ ਹੁੰਦਾ ਹੈ। ਫਿਰ ਅਰਦਾਸ ਹੀ ਨਹੀਂ, ਬੰਦਾ ਰੱਬ 'ਤੇ ਹੁਕਮ ਹੀ ਕਰਨ ਲੱਗ ਪੈਂਦਾ ਹੈ। ਉਸਦੀ ਅਰਦਾਸ ਜੋਦੜੀ ਨਹੀਂ ਰਹਿ ਜਾਂਦੀ। ਉਸਦੀ ਅਰਦਾਸ ਤਰਲਾ ਨਹੀਂ ਰਹਿ ਜਾਂਦੀ। ਉਸਦੀ ਅਰਦਾਸ ਇਕ ਹੁਕਮ ਹੀ ਬਣ ਜਾਂਦੀ ਹੈ। ਅੰਦਰ ਨਿਮਰਤਾ ਨਹੀਂ ਪੈਦਾ ਹੁੰਦੀ ਸਗੋਂ ਅੰਦਰ ਹਉਮੈ ਪੈਦਾ ਹੋ ਜਾਂਦੀ ਹੈ।

ਉਸ ਅੱਗੇ ਸਾਡੀ ਅਰਦਾਸ ਕਰਨੀ ਹੀ ਬਣਦੀ ਹੈ। ਅਸੀਂ ਹੁਕਮ ਨਹੀਂ ਕਰਨਾ, ਹੁਕਮ ਉਸੇ ਨੂੰ ਹੀ ਸੋਭਦਾ ਹੈ। ਉਹ ਹੁਕਮ ਕਰੇ ਅਸੀਂ ਖਿੜੇ ਮੱਥੇ ਮੰਨੀਏ। ਰਜ਼ਾ ਵਿਚ ਦਖ਼ਲ-ਅੰਦਾਜ਼ੀ ਠੀਕ ਨਹੀਂ। ਇਥੇ ਆ ਕੇ ਕੀਤੀ ਬੰਦਗੀ ਨਸ਼ਟ ਹੋ ਜਾਂਦੀ ਹੈ। ਸਾਡਾ ਫਰਜ਼ ਹੈ ਕਿ ਕਰਮ ਕਰੀਏ ਤੇ ਇਸ ਤਰ੍ਹਾਂ ਆਖੀਏ :

*ਸਾਹਿਬ ਸੇਤੀ ਹੁਕਮੁ ਨਾ ਚਲੈ ਕਹੀ ਬਣੈ ਅਰਦਾਸਿ॥* (ਮ : ੨ ਵਾਰ ਆਸਾ)

ਖਡੂਰ ਸਾਹਿਬ ਵਿਚ ਰਹਿੰਦਿਆਂ ਇਕ ਬਹੁਤ ਵੱਡਾ ਇਮਤਿਹਾਨ ਸਿਰ 'ਤੇ ਆ ਪਿਆ। ਨਗਰ ਵਿਚ ਰਹਿੰਦੇ ਇਕ ਜੋਗੀ ਨੇ ਗੁਰੂ ਸਾਹਿਬ ਦੀ ਵਿਰੋਧਤਾ ਕੀਤੀ। ਸਤਿਗੁਰਾਂ ਦਾ ਸਨਮਾਨ ਉਹ ਸਹਾਰ ਨਹੀਂ ਸੀ ਸਕਦਾ। ਉਸਨੇ ਆਪਣੇ ਮੰਤਰਾਂ ਦਾ ਬੋਲ-ਬਾਲਾ ਤੇ ਆਪਣੀਆਂ ਯੋਗ ਸਿਧੀਆਂ ਦਾ ਸਿੱਕਾ ਲੋਕਾਂ ਦੇ ਮਨਾਂ 'ਤੇ ਬਿਠਾਇਆ ਸੀ। ਇਕ ਵਾਰ ਬਰਸਾਤ ਨਾ ਹੋਈ ਤੇ ਸਾਰੇ ਕਿਸਾਨਾਂ ਦੀ ਨਜ਼ਰ ਅਕਾਸ਼ ਵੱਲ ਲੱਗੀ ਸੀ। ਇਕ ਦਿਨ ਜੋਗੀ ਨਾਲ ਗੱਲ ਹੋਈ। ਉਸਨੇ ਰੱਬ ਦੀ ਰਜ਼ਾ ਕਹਿਣ ਦੀ ਬਜਾਇ ਰੱਬ ਦੀ ਕਰੋਪੀ ਦੱਸੀ ਤੇ ਉਹ ਵੀ ਗੁਰੂ ਅੰਗਦ ਦੇਵ ਦੇ ਕਾਰਨ, ਤੇ ਕਿਹਾ ਤੁਹਾਡੀ ਮੁਸੀਬਤ ਟਲ ਸਕਦੀ ਹੈ, ਉਪਾਅ ਇੱਕੋ ਹੀ ਹੈ ਕਿ ਗੁਰੂ ਅੰਗਦ ਦੇਵ ਨਗਰੋਂ ਨਿਕਲ ਜਾਣ। ਤੇ ਉਹਨਾਂ ਨੂੰ ਇਥੋਂ ਕੱਢਣ ਦਾ ਸੌਖਾ ਢੰਗ ਇਹੀ ਹੈ ਕਿ ਉਨ੍ਹਾਂ ਨੂੰ ਆਖਿਆ ਜਾਏ ਕਿ ਬਰਸਾਤ ਪੁਆ ਦਿਓ ਨਹੀਂ ਤਾਂ ਪਿੰਡੋਂ ਚਲੇ ਜਾਓ। ਤੇ ਮੈਨੂੰ ਪੱਕਾ ਵਿਸ਼ਵਾਸ ਹੈ ਕਿ ਉਨ੍ਹਾਂ ਦੇ ਪੱਲੇ ਕੋਈ ਸ਼ਕਤੀ ਨਹੀਂ ਕਿ ਬਰਸਾਤ ਪੁਆ ਸਕਣ। ਇਸ ਲਈ ਪਿੰਡੋਂ ਜਾਣ ਤੋਂ ਬਿਨਾਂ ਕੋਈ ਚਾਰਾ ਨਹੀਂ। ਫਿਰ ਬਰਸਾਤ ਦੀ ਗੱਲ ਆ ਕੇ ਮੇਰੇ ਨਾਲ ਕਰਨੀ। ਕਿਸਾਨ ਗਏ। ਆਪਣਾ ਪ੍ਰਸ਼ਨ ਸਤਿਗੁਰਾਂ ਅੱਗੇ ਰੱਖਿਆ। ਸਤਿਗੁਰਾਂ ਕਿਹਾ ਅਸੀਂ ਤਾਂ ਰੱਬ ਦੀ ਰਜ਼ਾ ਵਿਚ ਦਖ਼ਲ ਦੇ ਨਹੀਂ ਸਕਦੇ ਤੇ ਤੁਹਾਨੂੰ ਵੀ ਕਹਾਂਗੇ ਕਿ ਤੁਸੀਂ ਵੀ ਰਜ਼ਾ ਵਿਚ ਰਹੋ ਤਾਂ ਚੰਗੀ ਗੱਲ ਹੈ। ਤੇ ਜੇ ਤੁਹਾਡਾ ਮਨ ਨਹੀਂ ਮੰਨਦਾ ਫਿਰ ਜੋਗੀ ਬਰਸਾਤ ਪੁਆ ਲਵੇ ਅਸੀਂ ਪਿੰਡ ਛੱਡ ਕੇ ਚਲੇ ਜਾਂਦੇ ਹਾਂ। ਲੋਕ ਖੁਸ਼ ਸਨ ਤੇ ਵਿਚਾਰ ਰਹੇ ਸਨ ਕਿ ਜੋਗੀ ਠੀਕ ਹੀ ਕਹਿੰਦਾ ਸੀ। ਕੁਝ ਪੱਲੇ ਹੁੰਦਾ ਤਾਂ ਬਰਸਾਤ ਪੁਆ ਨਾ ਦਿੰਦੇ। ਹੁਣ ਹੋਰ ਕੀ ਆਖਣ। ਰਜ਼ਾ ਦੀ ਗੱਲ ਉਨ੍ਹਾਂ ਬੰਦਿਆਂ ਦੀ

ਸਮਝ ਵਿਚ ਨਹੀ ਸੀ ਆ ਰਹੀ। ਸਤਿਗੁਰੂ ਪਿੰਡ ਛੱਡ ਕੇ ਚਲੇ ਗਏ। ਬਰਸਾਤ ਨਾ ਪਈ। ਕਾਫ਼ੀ ਦਿਨਾਂ ਬਾਅਦ ਬਾਬਾ ਅਮਰਦਾਸ ਜੀ ਆਏ। ਡੇਰਾ ਖ਼ਾਲੀ ਵੇਖਿਆ। ਪਤਾ ਲੱਗਾ, ਮਨ ਵਿਚ ਕਾਫੀ ਰੋਸ ਆਇਆ। ਨਗਰ ਵਾਲਿਆਂ ਨੂੰ ਸੱਦਿਆ, ਅਰਦਾਸ ਕੀਤੀ ਤੇ ਕਿਹਾ ਜਿਥੇ ਜੋਗੀ ਨੂੰ ਲੈ ਜਾਉਗੇ ਬਰਸਾਤ ਪਵੇਗੀ। ਲੋਕਾਂ ਜੋਗੀ ਨੂੰ ਡੇਰੇ ਵਿਚੋਂ ਬਾਹਰ ਕਢਿਆ, ਬਰਸਾਤ ਆ ਗਈ। ਜਿਸ ਖੇਤ ਵਿਚ ਜੋਗੀ ਜਾਏ ਬਰਸਾਤ ਪਵੇ ਤੇ ਬਾਬੇ ਅਮਰਦਾਸ ਨੇ ਇਹ ਵੀ ਕਿਹਾ ਸੀ ਕਿ ਸੂਰਜ ਅਸਤ ਹੋਣ ਤੋਂ ਪਹਿਲਾਂ ਹੀ ਜਿਥੇ ਜੋਗੀ ਜਾਏਗਾ ਬਰਸਾਤ ਪਵੇਗੀ। ਲੋਕਾਂ ਜੋਗੀ ਦੇ ਅੰਗ-ਅੰਗ ਤੋੜ ਦਿੱਤੇ। ਹਰ ਬੰਦਾ ਆਪਣੇ ਖੇਤ ਨੂੰ ਖਿਚ ਰਿਹਾ ਸੀ। ਨਗਰ ਵਾਲਿਆਂ ਨੂੰ ਨਾਲ ਲੈ ਕੇ ਜਦੋਂ ਬਾਬਾ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੋਏ ਤਾਂ ਉਨ੍ਹਾਂ ਪਿਠ ਕਰ ਲਈ ਤੇ ਕਿਹਾ ਕਿ ਪੁਰਖਾ ਜੋ ਤੂੰ ਕੀਤਾ ਹੈ, ਕੀ ਇਹ ਅਸੀਂ ਨਹੀਂ ਸਾਂ ਕਰ ਸਕਦੇ। ਤੂੰ ਕਿੰਨੀ ਵੱਡੀ ਭੁੱਲ ਕੀਤੀ ਹੈ, ਜਿਸ ਕੰਮ ਤੋਂ ਅਸੀਂ ਇਨਕਾਰ ਕੀਤਾ ਸੀ ਜਿਸ ਕੰਮ ਨੂੰ ਅਸੀਂ ਠੀਕ ਨਹੀਂ ਸਮਝਿਆ ਤੂੰ ਉਹ ਕੰਮ ਕਿਉਂ ਕੀਤਾ। ਕੀ ਤੇਰੇ ਕੋਲੋਂ ਜ਼ਰਾ ਕੁ ਜਿੰਨੀ ਵੀ ਸ਼ਕਤੀ ਨਹੀਂ ਜਰੀ ਗਈ। ਅਰਦਾਸ ਕਿਸੇ ਦੇ ਭਲੇ ਲਈ ਹੋ ਜਾਏ ਪਰ ਕਿਸੇ ਦੀ ਜਾਨ ਲੈਣ ਵਾਸਤੇ ਨਹੀਂ। ਅੱਗੋਂ ਵਾਸਤੇ ਅਜਿਹੀ ਭੁਲ ਕਦੀ ਨਹੀਂ ਕਰਨੀ। ਜੇ ਜ਼ਰੂਰ ਹੀ ਅਰਦਾਸ ਕਰਨੀ ਸੀ ਇਨ੍ਹਾਂ ਦੇ ਭਲੇ ਵਾਸਤੇ ਕਰਨੀ ਸੀ। ਐਸੀ ਅਰਦਾਸ ਨਹੀਂ ਸੀ ਕਰਨੀ ਜੋ ਜੋਗੀ ਦੀ ਮੌਤ ਦਾ ਕਾਰਨ ਬਣੀ ਹੈ।

ਅਰਦਾਸਾਂ ਕਰਨੀਆਂ ਹਨ। ਗੁਰੂ ਅਮਰਦਾਸ ਸਾਰੀ ਉਮਰ ਅਰਦਾਸ ਕਰਦੇ ਰਹੇ। ਇਤਿਹਾਸ ਵਿਚ ਐਸਾ ਵੀ ਲਿਖਿਆ ਹੈ ਕਿ ਉਨ੍ਹਾਂ ਦੀਆਂ ਅਰਦਾਸਾਂ ਨਾਲ ਮੁਰਦੇ ਵੀ ਜ਼ਿੰਦਾ ਹੋ ਗਏ ਪਰ ਉਨ੍ਹਾਂ ਦੀ ਅਰਦਾਸ ਕਿਸੇ ਦੇ ਬੁਰੇ ਵਾਸਤੇ ਨਹੀਂ ਹੋਈ। ਇਹ ਸਭ ਗੁਰੂ ਅੰਗਦ ਦੇਵ ਜੀ ਦੀ ਸਿੱਖਿਆ ਦਾ ਨਤੀਜਾ ਸੀ, ਉਨ੍ਹਾਂ ਦੇ ਉਪਦੇਸ਼ ਦਾ ਅਸਰ ਸੀ।

• • •

## ੫

# ਸਤਿਗੁਰੂ ਅਮਰਦਾਸ ਤੇ ਅਰਦਾਸ

ਗੁਰੂ ਅਮਰਦਾਸ ਜੀ ਨੇ ਅਰਦਾਸ ਕੀਤੀ ਹੈ। ਉਨ੍ਹਾਂ ਦਾ ਸਵਾਸ-ਸਵਾਸ ਅਰਦਾਸ ਸੀ। ਬਿਲਕੁਲ ਉਸੇ ਤਰ੍ਹਾਂ ਦੀ ਅਰਦਾਸ ਸੀ ਜਿਵੇਂ ਕਿ ਇਕ ਬੱਚਾ ਮਾਤਾ ਦੇ ਗਰਭ ਵਿਚ ਸਵਾਸ-ਸਵਾਸ ਅਰਦਾਸ ਕਰਦਾ ਹੈ। ਬੱਚੇ ਦੀ ਅਰਦਾਸ ਵਿਚ ਤੇ ਗੁਰੂ ਦੀ ਅਰਦਾਸ ਵਿਚ ਇਕ ਫ਼ਰਕ ਹੈ। ਹੋ ਤਾਂ ਲਗਾਤਾਰ ਰਹੀ ਹੈ ਪਰ ਬੱਚਾ ਤਾਂ ਸਿਰਫ ਸਿਰਜਣਹਾਰ ਨੂੰ ਯਾਦ ਕਰਦਾ ਹੈ। ਗੁਰੂ ਅਮਰਦਾਸ ਜਿਥੇ ਸਿਰਜਣਹਾਰ ਨੂੰ ਯਾਦ ਕਰਦੇ ਹਨ ਉਥੇ ਸੜਦੇ ਹੋਏ ਸੰਸਾਰ ਦਾ ਦੁੱਖ ਮਹਿਸੂਸ ਕਰਦੇ ਹਨ। ਬੱਚੇ ਨੇ ਸੰਸਾਰ ਨਹੀਂ ਵੇਖਿਆ। ਉਹ ਤਾਂ ਸਿਰਫ ਰੱਬ ਦਾ ਵਿਛੋੜਾ ਹੀ ਅਨੁਭਵ ਕਰ ਰਿਹਾ ਹੈ। ਪਰ ਗੁਰੂ ਅਮਰਦਾਸ ਤਾਂ ਸਾਰੇ ਜਗਤ ਦਾ ਦੁੱਖ ਵੇਖ ਚੁਕੇ ਹਨ ਤੇ ਪ੍ਰਮਾਤਮਾ ਪਾਸੋਂ ਜਗਤ ਦੇ ਸੁੱਖ ਲਈ ਤੇ ਦੁੱਖਾਂ ਦੀ ਨਵਿਰਤੀ ਲਈ ਅਰਦਾਸ ਕਰਦੇ ਹਨ। ਫਿਰ ਅਰਦਾਸ ਕੈਸੀ ਹੈ ਜਿਵੇਂ ਕਿ ਕਿਸੇ ਮਹੱਲ ਨੂੰ ਅੱਗ ਲੱਗੀ ਹੋਵੇ ਤੇ ਕੋਈ ਸਿਆਣਾ ਕਹੇ ਕਿ ਸਾਰੇ ਦਰਵਾਜ਼ੇ ਖੋਲ੍ਹ ਦਿਓ। ਜਿਸ ਦਰਵਾਜ਼ੇ ਰਾਹੀਂ ਕੋਈ ਨਿਕਲ ਸਕਦਾ ਹੈ ਨਿਕਲ ਜਾਏ। ਹੈ ਵੀ ਠੀਕ। ਨਿਯਮ ਵੀ ਇਹੋ ਹੈ ਕਿ ਅੱਗ ਲੱਗੀ ਹੋਵੇ ਤਾਂ ਜਿਸ ਪਾਸਿਉਂ ਕੋਈ ਨਿਕਲ ਸਕੇ ਨਿਕਲ ਜਾਏ। ਜਿਸ ਪਾਸਿਉਂ ਕਿਸੇ ਨੂੰ ਕੋਈ ਕੱਢ ਸਕਦਾ ਹੈ ਕੱਢ ਲਵੇ। ਪਰ ਕੁਝ ਮਜ਼ਹਬ ਐਸਾ ਕਹਿੰਦੇ ਹਨ ਕਿ ਆਓ ਸਿਰਫ ਮੇਰੇ ਦਰਵਾਜ਼ੇ ਰਾਹੀਂ ਹੀ ਬਾਹਰ ਨਿਕਲ ਸਕੋਗੇ। ਬਾਕੀ ਕੋਈ ਦਰਵਾਜ਼ਾ ਹੈ ਹੀ ਨਹੀਂ। ਉਨ੍ਹਾਂ ਨੂੰ ਜਗਤ ਦੇ ਸੜਨ ਦੀ ਕੋਈ ਪ੍ਰਵਾਹ ਨਹੀਂ। ਜਗਤ ਬੇਸ਼ਕ ਸੜ ਜਾਏ ਉਨ੍ਹਾਂ ਨੂੰ ਫ਼ਿਕਰ ਹੈ ਆਪਣੇ ਦਰਵਾਜ਼ੇ ਦੀ ਮਹਾਨਤਾ ਦਾ। ਮੇਰੇ ਦਰਵਾਜ਼ੇ ਦੀ ਮਹਿਮਾ ਬਣੀ ਰਹੇ। ਪਰ ਸਤਿਗੁਰੂ ਕਹਿੰਦੇ ਹਨ ਮੈਨੂੰ ਫ਼ਿਕਰ ਹੈ ਇਸ ਜੀਵ ਦਾ। ਇਹ ਜੀਵ ਬਚਣਾ ਚਾਹੀਦਾ ਹੈ। ਸਰਬੱਤ ਦਾ ਭਲਾ ਮੰਗਣ ਵਾਲੇ ਦੇ ਦਰ ਦੀ ਮਹਿਮਾ ਬਣੀ ਹੀ ਰਹਿੰਦੀ ਹੈ।

ਕਿਸੇ ਪੈਗੰਬਰ ਦਾ ਆਪਣੇ ਚਾਚੇ ਨੂੰ ਇਹ ਕਹਿਣਾ ਕਿ ਚਾਚਾ ਜੀ ਮੈਨੂੰ ਖੇਦ ਹੈ ਕਿ ਮੇਰੀ ਉੱਮਤ ਬਹਿਸ਼ਤ ਵਿਚ ਹੋਵੇਗੀ ਤੇ ਮੇਰਾ ਚਾਚਾ ਦੋਜ਼ਖ ਵਿਚ ਹੋਵੇਗਾ, ਕਿਉਂਕਿ ਤੁਸੀਂ ਮੇਰੇ ਮਜ਼ਹਬ ਨੂੰ ਨਹੀਂ ਮੰਨਦੇ, ਤੁਸੀਂ ਮੇਰੇ ਦਰਵਾਜ਼ੇ ਰਾਹੀਂ ਬਾਹਰ ਨਹੀਂ ਨਿਕਲਦੇ। ਚਾਚੇ ਨੇ ਅੱਗੋਂ ਕਿਹਾ ਸੀ ਤੇਰੇ ਬਹਿਸ਼ਤ ਨਾਲੋਂ ਮੈਨੂੰ ਮੇਰਾ ਦੋਜ਼ਖ

ਹੀ ਚੰਗਾ ਹੈ। ਇਹ ਵਾਰਤਾ ਹਜ਼ਰਤ ਮੁਹੰਮਦ ਸਾਹਿਬ ਤੇ ਉਨ੍ਹਾਂ ਦੇ ਚਾਚੇ ਅਬੂ ਤਾਲਿਬ ਸਾਹਿਬ ਵਿਚ ਹੋਈ ਸੀ।

ਈਸਾ ਨੇ ਇਕ ਯਹੂਦਨ ਨੂੰ ਕਿਹਾ ਸੀ, ਮੇਰੀ ਸ਼ਕਤੀ ਮੇਰੀ ਉੱਮਤ ਦਾ ਭਲਾ ਕਰਨ ਵਾਸਤੇ ਹੈ। ਮੈਂ ਆਪਣੇ ਬੱਚਿਆਂ ਦੀ ਰੋਟੀ ਕੁੱਤਿਆਂ ਅੱਗੇ ਨਹੀਂ ਪਾ ਸਕਦਾ।

ਪਰ ਕਿੰਨੀ ਵਿਸ਼ਾਲਤਾ ਹੈ ਗੁਰੂ ਅਮਰਦਾਸ ਜੀ ਦੀ ਅਰਦਾਸ ਵਿਚ।

ਫ਼ਰਮਾਉਂਦੇ ਹਨ :

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥*

(ਸਲੋਕ ਮ : ੩ ਬਿਲਾਵਲ ਕੀ ਵਾਰ, ਪੰਨਾ ੮੫੩)

ਹੇ ਪ੍ਰਮਾਤਮਾ ਇਨ੍ਹਾਂ ਜੀਵਾਂ ਨੂੰ ਬਚਾ ਲੈ ਕਿਸੇ ਤਰ੍ਹਾਂ ਬਚਾ। ਜੀਵ ਬਚਣਾ ਚਾਹੀਦਾ ਹੈ। ਸਵਾਲ ਡਾਕਟਰ ਦਾ ਨਹੀਂ ਸਵਾਲ ਮਰੀਜ਼ ਦਾ ਹੈ। ਕਿਸੇ ਥਾਂ ਤੋਂ ਠੀਕ ਹੋਵੇ, ਹੋਣਾ ਚਾਹੀਦਾ ਹੈ। ਉਨ੍ਹਾਂ ਨੂੰ ਸਾਰੇ ਧਰਮਾਂ ਨੂੰ ਬਰਕਤ ਦੇਣ ਵਾਲਾ ਤੇ ਇਹਨਾਂ ਦਰਾਂ ਰਾਹੀਂ ਬਚਾਉਣ ਵਾਲਾ ਇਕ ਹੀ ਨਜ਼ਰ ਆਉਂਦਾ ਹੈ। ਸਤਿਗੁਰੂ ਅਮਰਦਾਸ ਇੰਨਾ ਨਰਮ ਦਿਲ ਰੱਖਦੇ ਸਨ ਕਿ ਉਹ ਕਿਸੇ ਦਾ ਦੁੱਖ ਬਰਦਾਸ਼ਤ ਨਹੀਂ ਸਨ ਕਰ ਸਕਦੇ। ਤੁਲਸੀ ਨੇ ਸੰਤ ਦੇ ਦਿਲ ਬਾਰੇ ਬੜਾ ਸੁੰਦਰ ਖ਼ਿਆਲ ਦਿੱਤਾ ਹੈ। ਉਹ ਗੁਰੂ ਅਮਰਦਾਸ ਜੀ 'ਤੇ ਹੀ ਢੁਕਦਾ ਹੈ।

ਤੁਲਸੀ ਕਹਿੰਦੇ ਹਨ ਕਿ ਕਵੀਆਂ ਨੇ ਕਿਹਾ ਹੈ ਸੰਤ ਦਾ ਹਿਰਦਾ ਤੇ ਮੱਖਣ ਬਰਾਬਰ ਹੀ ਹਨ। ਪਰ ਇਹ ਉਪਮਾਨ ਉਨ੍ਹਾਂ ਠੀਕ ਨਹੀਂ ਕਿਹਾ। ਮੱਖਣ ਤਾਂ ਪੰਘਰਦਾ ਹੈ ਜਦੋਂ ਉਸ ਨੂੰ ਆਪ ਨੂੰ ਸੇਕ ਲੱਗੇ। ਪਰ ਸੰਤ ਦਾ ਹਿਰਦਾ ਤਾਂ, ਸੇਕ ਕਿਸੇ ਹੋਰ ਨੂੰ ਲੱਗਦਾ ਹੈ ਦੁੱਖ ਕਿਸੇ ਹੋਰ ਨੂੰ ਹੁੰਦਾ ਹੈ ਤੇ ਹਿਰਦਾ ਸੰਤ ਦਾ ਦ੍ਰਵ ਜਾਂਦਾ ਹੈ। ਇਕ ਸਾਖੀ ਹੈ ਕਿਸੇ ਮਾਈ ਨੇ ਚੀਖ ਮਾਰੀ ਜਿਸਦਾ ਬੱਚਾ ਮਰ ਗਿਆ ਸੀ। ਗੁਰੂ ਅਮਰਦਾਸ ਦਾ ਹਿਰਦਾ ਦ੍ਰਵ ਗਿਆ। ਸੇਕ ਮਾਈ ਦੇ ਮਨ ਨੂੰ ਲੱਗਾ ਹੈ ਪਰ ਹਿਰਦਾ ਗੁਰੂ ਅਮਰਦਾਸ ਦਾ ਪੰਘਰ ਗਿਆ ਹੈ। ਸੁਭਾਵਕ ਹੀ ਮੂੰਹੋਂ ਬਚਨ ਨਿਕਲਿਆ ਕਿ ਹੇ ਪ੍ਰਮਾਤਮਾ ਕਿਸੇ ਮਾਂ-ਬਾਪ ਦਾ ਪੁੱਤਰ ਉਸ ਦੇ ਵੇਖਦਿਆਂ ਉਨ੍ਹਾਂ ਤੋਂ ਪਹਿਲੋਂ ਨਾ ਮਰੇ। ਇਤਿਹਾਸਕਾਰ ਲਿਖਦੇ ਹਨ ਕਿ ਉਹ ਬੱਚਾ ਜ਼ਿੰਦਾ ਹੋ ਗਿਆ ਅਤੇ ਜਦੋਂ ਤੱਕ ਗੋਇੰਦਵਾਲ ਵਿਚ ਗੁਰੂ ਅਮਰਦਾਸ ਦਾ ਸਰੀਰ ਰਿਹਾ, ਕਿਸੇ ਮਾਂ-ਬਾਪ ਦਾ ਪੁੱਤਰ ਉਨ੍ਹਾਂ ਤੋਂ ਪਹਿਲਾਂ ਨਹੀਂ ਮਰਿਆ। ਤੁਲਸੀ ਸੱਚ ਹੀ ਕਹਿੰਦੇ ਹਨ :

*ਸੰਤ ਰਿਦਾ ਨਵਨੀਤ ਸਮਾਨਾ । ਕਹਾ ਕਵਿਨ ਪਰ ਕਹਾ ਨਾ ਜਾਨਾ ॥*
*ਨਿਜ ਪ੍ਰਤਾਪ ਦ੍ਰਵੈ ਨਵਨੀਤਾ । ਪਰ ਦੁਖ ਦ੍ਰਵ ਹੈ ਸੰਤ ਪੁਨੀਤਾ ॥*

ਅਰਦਾਸ ਉਸ ਵਕਤ ਵੀ ਸੀ ਜਦੋਂ ਜੋਗੀ ਮਰ ਗਿਆ ਸੀ ਪਰ ਉਸ ਵੇਲੇ ਹਿਰਦਾ ਦ੍ਰਵਿਆ ਨਹੀਂ ਸੀ–ਮਨ ਵਿਚ ਬਦਲਾ ਲੈਣ ਦੀ ਭਾਵਨਾ ਸੀ। ਗੁਰੂ

ਅੰਗਦ ਦੇਵ ਨਾਰਾਜ਼ ਹੋ ਗਏ ਸਨ। ਅੱਜ ਅਰਦਾਸ ਭਲੇ ਦੀ ਹੈ। ਇਸ ਅਰਦਾਸ ਨਾਲ ਰਜ਼ਾ ਦੀ ਵਡਿਆਈ ਹੋਰ ਬਣਦੀ ਹੈ। ਇਹ ਕੋਈ ਸਮਝ ਸੋਚ ਕੇ ਅਕਲ ਬੁੱਧ ਨਾਲ ਨਹੀਂ ਕੀਤਾ ਗਿਆ। ਇਸ ਵਿਚ ਤਾਂ ਇਕ ਤਰਲਾ ਮੂੰਹ ਤੋਂ ਨਿਕਲ ਗਿਆ, ਰੱਬ ਪ੍ਰਸੰਨ ਹੋ ਗਿਆ ਹੈ। ਉਸਨੇ ਆਪਣੀ ਮਿਹਰ ਕਰ ਦਿਤੀ। ਰਜ਼ਾ ਤੋੜਨ ਵਾਸਤੇ ਗੁਰੂ ਅਮਰਦਾਸ ਫਕੀਰ ਹਮਜ਼ਾ ਗੌਸ ਵਾਂਗੂ ਕਿਸੇ ਮੱਠ ਵਿਚ ਨਹੀਂ ਬੈਠੇ ਕਿ ਸ਼ਹਿਰ ਗਰਕ ਹੋ ਜਾਏ। ਗੁਰੂ ਅਮਰਦਾਸ ਨੇ ਤਾਂ ਉਜੜਿਆ ਗੋਇੰਦਵਾਲ ਵਸਾਇਆ ਸੀ ਤੇ ਜਿਹੜੇ ਬੂਟੇ ਆਪ ਲਾਏ ਹੋਣ ਮਾਲੀ ਉਨ੍ਹਾਂ ਨੂੰ ਹਰੇ-ਭਰੇ ਹੀ ਵੇਖਣਾ ਚਾਹੁੰਦਾ ਹੈ। ਸਿਮਰਨ ਨੇ ਉਨ੍ਹਾਂ ਦਾ ਐਸਾ ਸੁਭਾਅ ਬਣਾ ਦੇਣਾ ਹੈ ਕਿ ਉਹ ਕਿਸੇ ਦਾ ਦੁੱਖ ਨਾ ਸਹਾਰ ਸਕਣ। ਇਹ ਵੀ ਰੱਬ ਦੀ ਰਜ਼ਾ ਹੈ ਜੇ ਕਿਸੇ ਨੂੰ ਮਾਰਨਾ ਰਜ਼ਾ ਹੈ ਤਾਂ ਗੁਰੂ ਅਮਰਦਾਸ ਨੂੰ ਐਸਾ ਦਿਲ ਦੇਣਾ ਕਿ ਭਰੇ ਦਿਲ ਨਾਲ ਪਿਆਰ ਭਰੇ ਹਿਰਦੇ ਨਾਲ ਉਹ ਸਰਬੱਤ ਦੇ ਭਲੇ ਲਈ ਤਰਲਾ ਲੈਣ। ਇਹ ਵੀ ਰਜ਼ਾ ਦਾ ਹੀ ਹਿੱਸਾ ਹੈ। ਇਹ ਰਜ਼ਾ ਤੋਂ ਬਾਹਰੀ ਗੱਲ ਨਹੀਂ। ਇਹ ਪਰਉਪਕਾਰੀ ਸੁਭਾਅ ਵੀ ਉਸ ਪ੍ਰਮਾਤਮਾ ਦਾ ਹੀ ਬਖਸ਼ਿਆ ਹੋਇਆ ਹੈ।

ਉਨ੍ਹਾਂ ਦੀ ਅਰਦਾਸ ਤਾਂ ਹੈ : ਹੇ ਪ੍ਰਮਾਤਮਾ ਜੀਵ ਦਾ ਪਿੰਡ ਸਰੀਰ ਤੇ ਜਿੰਦ ਸਭ ਕੁਝ ਤੇਰਾ ਹੀ ਦਿੱਤਾ ਹੈ। ਇਸਦਾ ਕੰਮ ਹੈ ਤੇਰੀ ਸਿਫਤ ਕਰੇ ਤੇ ਸੱਚ ਦੀ ਕਮਾਈ ਕਰੇ। ਵਡਿਆਈ ਦੀ ਟੇਕ ਉਸ 'ਤੇ ਰੱਖੇ ਜਿਸਦੇ ਪਾਸ ਸਭ ਵਡਿਆਈਆਂ ਹਨ। ਵਡਿਆਈ ਨੂੰ ਬੰਦਾ ਰੱਬ ਨਾਲ ਜੋੜੇ ਤਾਂ ਸਨਿਮਰ ਹੋ ਕੇ ਅਰਦਾਸ ਕਰ ਸਕਦਾ ਹੈ। ਵਡਿਆਈ ਆਪਣੇ ਨਾਲ ਜੋੜੇ ਤਾਂ ਮੋਹ ਤੇ ਹੰਕਾਰ ਤੋਂ ਕਿਵੇਂ ਬਚ ਸਕਦਾ ਹੈ। ਫ਼ਰਮਾਉਂਦੇ ਹਨ :

*ਸਚੋ ਸਚ ਕਮਾਵਣਾ ਵਡਿਆਈ ਵਡੇ ਪਾਸਿ ॥*
*ਜੀਉ ਪਿੰਡੁ ਸਭ ਤਿਸਕਾ ਸਿਫਤ ਕਰੇ ਅਰਦਾਸਿ ॥*

(ਸਿਰੀ ਰਾਗ ਕੀ ਵਾਰ ਮ : ੩ ਪੰਨਾ ੮੬)

ਅਰਦਾਸ ਸਿਰਫ ਉਸ ਅੱਗੇ ਕਰਨੀ ਬਣਦੀ ਹੈ ਜੋ ਸਿਰਜਣਹਾਰ ਹੈ :

*ਤਿਸ ਅਗੈ ਅਰਦਾਸਿ ਜਿਨਿ ਉਪਾਇਆ*
*ਸਤਿਗੁਰ ਅਪਣਾ ਸੇਵਿ ਸਭ ਫਲ ਪਾਇਆ ॥*

(ਗੂਜਰੀ ਕੀ ਵਾਰ ਪਉੜੀ ॥ ੨੦ ॥ ਪੰਨਾ ੫੧)

ਅਰਦਾਸ ਕਰਨੀ ਹੈ ਤਾਂ ਗੁਰੂ ਅੱਗੇ ਹੀ ਕਰ। ਜਮ ਅੱਗੇ ਅਰਦਾਸ ਕਰੇਂਗਾ ਤਾਂ ਉਸਨੇ ਤਾਂ ਸੁਣਨੀ ਨਹੀਂ। ਤਰਲਾ ਗੁਰੂ ਅੱਗੇ ਹੀ ਲੈਣਾ ਚਾਹੀਦਾ ਹੈ। ਜਮ ਤਾਂ ਤਰਲਾ ਸੁਣਦਾ ਹੀ ਨਹੀਂ।

*ਸਤਿਗੁਰ ਕਾ ਭਉ ਛੋਡਿਆ ਮਨ ਹਠਿ ਕੰਮ ਨਾ ਆਵੈ ਰਾਸਿ ॥*
*ਜਮ ਪੁਰ ਬਧੇ ਮਾਰੀਅਹਿ ਕੋ ਨ ਸੁਣੈ ਅਰਦਾਸਿ ॥*

(ਸਲੋਕ ਮ : ੩ ਵਡਹੰਸ ਕੀ ਵਾਰ ਪੰਨਾ ੫੮੬)

ਸਤਿਗੁਰੂ ਅਮਰਦਾਸ ਜੀ ਦੀ ਅਰਦਾਸ ਵਿਚ ਇਕ ਖ਼ਿਆਲ ਰੱਖਿਆ ਗਿਆ ਹੈ ਕਿ ਰੱਬ ਦੀ ਹਜ਼ੂਰੀ ਵਿਚ ਇੱਜ਼ਤ ਰਹਿ ਜਾਏ। ਇਹ ਇੱਜ਼ਤ ਕੀ ਹੈ ?

ਜਿਵੇਂ ਪ੍ਰਮਾਤਮਾ ਦੇ ਪਾਸੋਂ ਆਉਣ ਲੱਗਿਆਂ ਉਸਦੇ ਬਣ ਕੇ ਆਏ ਸਾਂ ਉਸੇ ਤਰ੍ਹਾਂ ਜਾਣ ਲੱਗਿਆਂ ਉਸਦੇ ਬਣ ਕੇ ਜਾਈਏ। ਆਉਣ ਲੱਗਿਆਂ ਉਸ ਵੱਲ ਸੁਰਤ ਸੀ, ਜਾਣ ਲੱਗਿਆਂ ਸੰਸਾਰ ਵੱਲ ਸੁਰਤ ਨਾ ਰਹੇ। ਕਰਤਾਰ ਵੱਲ ਸੁਰਤ ਹੋਵੇ। ਇਹੀ ਉਨ੍ਹਾਂ ਦੀ ਅਰਦਾਸ ਸੀ। ਸੁੰਦਰ ਜੀ ਸੱਦ ਵਿਚ ਲਿਖਦੇ ਹਨ :

*ਸਤਿਗੁਰੂ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ, ਅਰਦਾਸਿ ਜੀਉ ।*

ਸਾਨੂੰ ਗੁਰੂ ਅਮਰਦਾਸ ਦੀ ਅਰਦਾਸ ਤੋਂ ਇਹੀ ਸਿੱਖਿਆ ਮਿਲਦੀ ਹੈ ਕਿ ਸਾਨੂੰ ਪੱਤ ਵੀ ਚਾਹੀਦੀ ਹੈ ਤੇ ਪਦਾਰਥ ਵੀ ਚਾਹੀਦੇ ਹਨ। ਜੋ ਉਨ੍ਹਾਂ ਨੇ ਪੰਡਤ ਦੁਰਗਾ ਦੱਤ ਨੂੰ ਕਿਹਾ ਸੀ ਕਿ ਤੇਰੀ ਪੱਤ ਵੀ ਰਹੇਗੀ ਤੇ ਪਦਾਰਥ ਵੀ ਮਿਲਣਗੇ, ਤਾਂ ਸਾਡਾ ਲੋਕ ਵੀ ਸੁਹੇਲਾ ਹੋਵੇਗਾ ਪ੍ਰਲੋਕ ਵੀ ਸੁਹੇਲਾ ਹੋਵੇਗਾ। ਅਰਦਾਸ ਦੀ ਇਕ ਖ਼ਾਸ ਗੱਲ ਸਮਝਣ ਵਾਲੀ ਹੈ ਕਿ ਅਰਦਾਸ ਜੇਕਰ ਪਦਾਰਥਾਂ ਤੋਂ ਉਪਰ ਉਠ ਕੇ ਪ੍ਰਮਾਤਮਾ ਦੇ ਨਾਮ ਤਕ ਚਲੀ ਗਈ ਤਾਂ ਪਦਾਰਥ ਵੀ ਸਫਲ ਹਨ। ਪਰ ਜੇ ਨਾਮ ਦੀ ਕਦੀ ਯਾਦ ਹੀ ਨਾ ਆਵੇ ਤੇ ਸਿਰਫ਼ ਪਦਾਰਥਾਂ ਤਕ ਹੀ ਗੱਲ ਰਹਿ ਜਾਏ ਤਾਂ ਐਸੇ ਬੰਦੇ ਨੇ ਪਦਾਰਥ ਤਾਂ ਪਾ ਲਏ ਹਨ ਪਰ ਪੱਤ ਗਵਾ ਲਈ ਹੈ।

ਇਕ ਸੂਫ਼ੀ ਸੰਤ ਦਾ ਕੌਲ ਹੈ ਕਿ ਮੇਰੀ ਰੋਜ਼ੀ ਵਧ ਗਈ ਤੇ ਇੱਜ਼ਤ ਘਟ ਗਈ। ਇਹ ਸੌਦਾ ਮੈਨੂੰ ਮਹਿੰਗਾ ਪਿਆ ਹੈ। ਬੇਇੱਜ਼ਤ ਬੰਦੇ ਕੋਲ ਪਦਾਰਥਾਂ ਦਾ ਢੇਰ ਹੀ ਲੱਗਾ ਹੋਵੇ ਕਿਸ ਕੰਮ ਹੈ। ਗੁਰੂ ਅਮਰਦਾਸ ਉਸ ਇੱਜ਼ਤ ਨੂੰ ਪਹਿਲ ਦਿੰਦੇ ਹਨ ਜੋ ਪ੍ਰਮਾਤਮਾ ਦੀ ਹਜ਼ੂਰੀ ਵਿਚ ਪ੍ਰਵਾਨ ਹੋਇਆਂ ਮਿਲਦੀ ਹੈ। ਇਸੇ ਲਈ ਉਹ ਕਹਿੰਦੇ ਹਨ, ਮੈਨੂੰ ਪ੍ਰਮਾਤਮਾ ਸਿਰੋਪਾ ਦੇ ਰਿਹਾ ਹੈ। ਇਹ ਸਿਰੋਪਾ ਕੱਪੜੇ ਦਾ ਨਹੀਂ ਪ੍ਰਵਾਨਗੀ ਦਾ ਹੈ। ਜੋ ਰੱਬ ਦੀ ਹਜ਼ੂਰੀ ਵਿਚ ਪ੍ਰਵਾਨ ਹੋ ਜਾਏ। ਇਹ ਇੱਜ਼ਤ ਉਸ ਨੂੰ ਮਿਲਦੀ ਹੈ। ਅਸੀਂ ਪ੍ਰਮਾਤਮਾ ਦੀ ਹਜ਼ੂਰੀ ਵਿਚ ਪ੍ਰਵਾਨ ਹੋ ਸਕੀਏ। ਸਤਿਗੁਰੂ ਦੀ ਬਾਣੀ ਸਾਡੀ ਅਗਵਾਈ ਕਰਦੀ ਹੈ। ਕਿੰਨੀ ਸੁੰਦਰ ਪੰਗਤੀ ਹੈ ਕਿ :

*ਮੇਰੀ ਪੈਜ ਰਖਹੁ ਅਰਦਾਸਿ ਜੀਉ ॥*

• • •

## ੬

# ਗੁਰੂ ਰਾਮਦਾਸ ਤੇ ਅਰਦਾਸ

ਛੋਟੀ ਉਮਰ ਵਿਚ ਕੋਈ ਬੱਚਾ ਯਤੀਮ ਹੋ ਜਾਏ ਤੇ ਹੋਵੇ ਵੀ ਗਰੀਬੀ ਹਾਲਤ ਵਿਚ। ਅਕਸਰ ਐਸੇ ਬੱਚੇ ਜਾਂ ਭਿਖਾਰੀ ਬਣ ਜਾਂਦੇ ਹਨ ਜਾਂ ਚੋਰ ਬਣ ਜਾਂਦੇ ਹਨ। ਭਾਗਾਂ ਵਾਲਾ ਹੋਵੇਗਾ ਉਹ ਬੱਚਾ ਜਿਹੜਾ ਛੋਟੀ ਉਮਰ ਵਿਚ ਬੇਸਹਾਰਾ ਹੋ ਕੇ ਵੀ ਇਨ੍ਹਾਂ ਅਵਗੁਣਾਂ ਤੋਂ ਬਚਿਆ ਰਹੇ।

ਸਤਿਗੁਰੂ ਰਾਮਦਾਸ ਜੀ 'ਤੇ ਰੱਬ ਦਾ ਭਾਣਾ ਵਰਤਿਆ ਸੀ। ਨਾ ਮਾਤਾ ਰਹਿ ਗਈ ਨਾ ਪਿਤਾ ਰਹਿ ਗਏ ਪਰ ਆਪਣੇ ਮਨ ਨੂੰ ਢਹਿੰਦੀ ਕਲਾ ਵਿਚ ਨਹੀਂ ਜਾਣ ਦਿੱਤਾ। ਕਿਰਤ ਦੀ ਪਰਾਤ ਸਿਰ 'ਤੇ ਧਰ ਲਈ। ਘੁੰਗਣੀਆਂ ਵੇਚ ਲਈਆਂ ਤੇ ਸਿਰਫ ਆਪਣਾ ਹੀ ਨਹੀਂ ਸਗੋਂ ਬਿਰਧ ਨਾਨੀ ਦਾ ਵੀ ਨਿਰਬਾਹ ਕੀਤਾ ਤੇ ਇਸ ਕਿਰਤ ਵਿਚੋਂ ਲੋੜਵੰਦਾਂ ਦੀ ਸੇਵਾ ਵੀ ਕਰਦੇ ਰਹੇ ਸਨ।

ਐਸੇ ਬੱਚੇ ਨਾਲ ਤਾਂ ਹਰ ਬੰਦਾ ਦੁਖ-ਸੁਖ ਫੋਲਣ ਬੈਠ ਜਾਂਦਾ ਹੈ। ਪਰ ਉਹ ਸਮਝਦੇ ਸਨ ਬੰਦੇ ਸਮਾਂ ਖਰਾਬ ਕਰਨਗੇ, ਮੇਰਾ ਦੁਖ-ਸੁਖ ਸੁਣਨ ਵਾਲਾ ਮੇਰਾ ਸਤਿਗੁਰੂ ਹੈ ਜਾਂ ਮੇਰਾ ਪ੍ਰਮਾਤਮਾ ਹੈ। ਉਨ੍ਹਾਂ ਦੀ ਅਰਦਾਸ ਪ੍ਰਮਾਤਮਾ ਅੱਗੇ ਹੀ ਰਹੀ ਹੈ।

*ਮੈ ਤਾਣੁ ਦੀਬਾਣੁ ਤੂ ਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥*
*ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ, ਮੇਰਾ ਦੁਖੁ ਸੁਖੁ ਤੁਝਹੀ ਪਾਸਿ॥*

(ਸੂਹੀ ਮ : ੪, ਪੰਨਾ ੭੩੫)

ਉਨ੍ਹਾਂ ਦੀ ਨਜ਼ਰ ਵਿਚ ਹਰ ਬੰਦਾ ਹੀ ਭਿਖਾਰੀ ਹੈ। ਹਰ ਬੰਦਾ ਹੀ ਮੰਗ ਰਿਹਾ ਹੈ। ਫਿਰ ਉਹ ਕਿਸੇ ਬੰਦੇ ਦੀ ਟੇਕ ਕੀ ਰੱਖਣ। ਉਨ੍ਹਾਂ ਨੇ ਜਗਤ ਦੇ ਪਾਲਣਹਾਰ ਦੀ ਟੇਕ ਰੱਖੀ ਹੈ। ਉਨ੍ਹਾਂ ਦੀ ਅਰਦਾਸ ਉਸ ਪ੍ਰਮਾਤਮਾ ਅੱਗੇ ਹੈ ਜਿਸ ਅੱਗੇ ਸਾਰੀ ਸ੍ਰਿਸ਼ਟੀ ਹੱਥ ਜੋੜ ਕੇ ਅਰਦਾਸ ਕਰਦੀ ਹੈ ਤੇ ਮੰਗਦੀ ਹੈ।

*ਸਭ ਕੋ ਤੇਰਾ ਤੂ ਸਭਸ ਦਾ ਤੂ ਸਭਨਾ ਰਾਸਿ ।*
*ਸਭ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ ॥*

(ਵਾਰ ਸਿਰੀ ਰਾਗ ਮ : ੪, ਪੰਨਾ ੮੬)

ਫਿਰ ਉਨ੍ਹਾਂ ਨੂੰ ਨਿਸਚਾ ਹੈ ਕਿ ਰੱਬ ਦੇ ਘਰੋਂ ਅੱਜ ਤੱਕ ਕੋਈ ਖ਼ਾਲੀ ਨਹੀਂ ਗਿਆ। ਜੇ ਉਸਦੇ ਦਰ ਤੋਂ ਸਭ ਕੁਝ ਹੀ ਮਿਲਦਾ ਹੈ ਫਿਰ ਆਖਰੀ ਮੰਗ ਆਪਣਾ ਨਿਸਤਾਰਾ ਵੀ ਕਿਉਂ ਨਾ ਮੰਗਿਆ ਜਾਏ। ਜੇ ਉਹ ਭਵਜਲ ਵਿਚੋਂ ਡੁਬਦਿਆਂ ਨੂੰ ਕੱਢੇਗਾ ਤਾਂ ਕੀ ਭੁੱਖ ਦੁੱਖ ਤੋਂ ਨਾ ਕੱਢੇਗਾ।

*ਪ੍ਰਭ ਤੁਧਹੁ ਖਾਲੀ ਕੋ ਨਹੀ ਦਰਿ ਗੁਰਮੁਖਾ ਨੋ ਸਾਬਾਸਿ*
*ਬਿਖ ਭਉਜਲ ਡੁਬਦੇ ਕਢਿ ਲੈ ਜਨ ਨਾਨਕ ਕੀ ਅਰਦਾਸਿ ॥*

(ਸਿਰੀ ਰਾਗ ਮ : ੪, ਪੰਨਾ ੮੦)

ਉਨ੍ਹਾਂ ਜਿੱਥੇ ਸਭ ਦਾਤਾਂ ਦਾਤਾਰ ਦੀਆਂ ਸਮਝੀਆਂ ਹਨ ਉੱਥੇ ਹੱਥੀਂ ਕਿਰਤ ਲਈ ਉਦਮ ਕਰਨਾ ਵੀ ਰੱਬ ਦੀ ਦਾਤ ਸਮਝੀ ਹੈ। ਬੰਦਾ ਹੋਰ ਦਾਤਾਂ ਮੰਗੀ ਜਾਵੇ ਤੇ ਪਹਿਲੀਆਂ ਵਰਤੇ ਨਾ ਉਹ ਬੰਦਾ ਕੋਈ ਸਿਆਣਾ ਨਹੀਂ। ਪਹਿਲੀ ਦਾਤ ਤੈਨੂੰ ਉਸ ਨੇ ਉਦਮ ਦੀ ਦਿੱਤੀ ਹੈ ਇਹ ਵਰਤ। ਉਦਮ ਤੇਰਾ ਨਹੀਂ ਇਹ ਵੀ ਪ੍ਰਮਾਤਮਾ ਦਾ ਦਿੱਤਾ ਹੈ। ਇਕ ਵਾਰ ਇਕ ਆਲਸੀ ਨੇ ਸੁਣ ਲਿਆ ਕਿ ਰੱਬ ਸਭ ਨੂੰ ਦਿੰਦਾ ਹੈ ਤੇ ਉਸਨੇ ਇਕ ਜੰਗਲ ਵਿਚ ਵੇਖਿਆ ਕਿ ਸ਼ੇਰ ਮਾਸ ਖਾ ਗਿਆ ਤੇ ਸ਼ਿਕਾਰ ਦਾ ਮਾਸ ਉਸ ਲੂੰਬੜੀ ਕੋਲ ਬਚ ਗਿਆ ਜਿਸਦੀਆਂ ਲੱਤਾਂ ਕੰਮ ਨਹੀਂ ਸਨ ਕਰਦੀਆਂ। ਇਸਦੇ ਵਿਸ਼ਵਾਸ ਵਿਚ ਵਾਧਾ ਹੋਇਆ। ਇਹ ਵੀ ਇਕ ਗੁਫ਼ਾ ਵਿਚ ਬੈਠ ਗਿਆ। ਚਾਰ ਦਿਨ ਦੀ ਭੁੱਖ ਬਾਅਦ ਵਿਸ਼ਵਾਸ ਟੁੱਟ ਗਿਆ ਤੇ ਕਹਿਣ ਲੱਗਾ, ਇਤਫਾਕਨ ਹੀ ਉਹ ਸ਼ੇਰ ਲੂੰਬੜੀ ਕੋਲ ਮਾਸ ਰੱਖ ਗਿਆ ਹੈ। ਉਸਦੀ ਖ਼ੁਰਾਕ ਤੋਂ ਵਾਧੂ ਸ਼ਿਕਾਰ ਨੇੜੇ ਮਾਰਿਆ ਗਿਆ, ਬਾਕੀ ਰੱਬ ਕੋਈ ਨਹੀਂ ਦਿੰਦਾ। ਉਸ ਵੇਲੇ ਇਕ ਆਵਾਜ਼ ਆਈ ਕਿ ਹੇ ਸਿਦਕ-ਹੀਣ ਆਲਸੀ ਤੂੰ ਸ਼ੇਰ ਬਣ ਆਪ ਕਮਾ ਖਾਹ ਤੇ ਦੂਸਰੇ ਅਪਾਹਜਾਂ ਦੀ ਸੇਵਾ ਕਰ। ਤੂੰ ਹੱਥ ਪੈਰ ਹੁੰਦਿਆਂ ਲੰਗੜੀ ਲੂੰਬੜੀ ਕਿਉਂ ਬਣਦਾ ਹੈਂ ?

ਗੁਰੂ ਰਾਮਦਾਸ ਜੀ ਨੇ ਉਦਮ ਕੀਤਾ ਹੈ ਕਿਰਤ ਕੀਤੀ ਹੈ। ਉਨ੍ਹਾਂ ਆਲਸ ਨੂੰ ਰੱਬ ਦੀ ਅਮਾਨਤ ਵਿਚ ਖ਼ਿਆਨਤ ਸਮਝਿਆ ਹੈ। ਜਦੋਂ ਵੀ ਰੱਬ ਕੋਲੋਂ ਮੰਗਿਆ ਹੈ ਉਸਦੀ ਮਿਹਰ ਨੂੰ ਮੰਗਿਆ ਹੈ। ਉਸਦੀ ਕ੍ਰਿਪਾ ਵਿਚ ਸਭ ਕੁਝ ਹੀ ਆ ਜਾਂਦਾ ਹੈ। ਇਹੀ ਕਾਰਨ ਹੈ ਕਿ ਉਨ੍ਹਾਂ ਨੂੰ ਬਿਨਾਂ ਮੰਗਿਆਂ ਹੀ ਸਭ ਕੁਝ ਮਿਲ ਗਿਆ ਹੈ।

ਬੀਬੀ ਭਾਨੀ ਵਰਗਾ ਜੀਵਨ ਦਾ ਸਾਥ ਬਿਨਾਂ ਮੰਗਿਆਂ ਹੀ ਮਿਲ ਗਿਆ ਸੀ। ਗੁਰਿਆਈ ਗੱਦੀ ਵਰਗੀ ਦਾਤ ਉਨ੍ਹਾਂ ਨੂੰ ਬਿਨਾਂ ਮੰਗਿਆਂ ਹੀ ਮਿਲ ਗਈ ਸੀ। ਉਨ੍ਹਾਂ ਦੀ ਨਜ਼ਰ ਹਮੇਸ਼ਾ ਸਤਿਗੁਰੂ ਦੀ ਕ੍ਰਿਪਾ 'ਤੇ ਰਹੀ ਸੀ। ਉਨ੍ਹਾਂ ਦੇ ਜੀਵਨ ਦਾ ਹਰ ਦਿਨ ਹਰ ਪਲ ਹੀ ਅਰਦਾਸ ਸੀ।

ਉਨ੍ਹਾਂ ਦੀ ਅਰਦਾਸ ਵਿਚ ਮੰਗ ਘੱਟ ਹੈ ਤੇ ਸ਼ੁਕਰਾਨਾ ਜ਼ਿਆਦਾ ਹੈ। ਤੇ ਜੇ ਮੰਗ ਹੈ ਤਾਂ ਉਹ ਵੀ ਐਸੀ ਮੰਗ ਹੈ–

*ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ॥*
*ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਿਰਾਸਿ ॥*

(ਗੁਜਰੀ ਮ : ੪)

ਸ਼ੁਕਰਾਨੇ ਦੀ ਅਰਦਾਸ ਵੇਖੋ :

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਨਹੁ ਆਪੇ।*
*ਹਮ ਰੁਲਤੇ ਫਿਰਤੇ ਕੋਈ ਬਾਤ ਨਾ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ।*
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ।*

(ਗਉੜੀ ਬੈਰਾਗਣਿ ਮ : ੪, ਪੰਨਾ ੧੬੭)



## ੭

# ਗੁਰੂ ਅਰਜਨ ਦੇਵ ਤੇ ਅਰਦਾਸ

ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਕਿ ਅਰਦਾਸ ਜਨ ਬਣ ਕੇ ਕੀਤੀ ਜਾਵੇ ਤਾਂ ਅਰਦਾਸ ਜ਼ਰੂਰ ਪੂਰੀ ਹੁੰਦੀ ਹੈ। ਜਿਸ ਦੇ ਅੱਗੇ ਅਰਦਾਸ ਕਰਦੇ ਹਾਂ ਉਹ ਗੁਣਾਂ ਦਾ ਖਜ਼ਾਨਾ ਹੈ। ਗੋਬਿੰਦ ਦਾ ਜ਼ੋਰ ਹੋਵੇ ਫਿਰ ਅਰਦਾਸ ਪੂਰੀ ਕਿਉਂ ਨਾ ਹੋਵੇਗੀ।

*ਬਿਰਥੀ ਕਦੇ ਨਾ ਹੋਵਈ ਜਨ ਕੀ ਅਰਦਾਸਿ ॥*
*ਨਾਨਕ ਜੋਰੁ ਗੋਬਿੰਦ ਕਾ ਪੂਰਨ ਗੁਣਤਾਸਿ ॥* (ਬਿਲਾਵਲ ਮ : ੫ ॥ ਪੰਨਾ ੮੧੯)

ਪ੍ਰਮਾਤਮਾ ਵਡਿਆਈ ਦੇਵੇ ਤਾਂ ਉਸਦਾ ਸ਼ੁਕਰਾਨਾ ਕਰਦੇ ਹਨ ਕਿ ਇਹ ਮੇਰੇ ਨਾਮ ਦੀ ਵਡਿਆਈ ਨਹੀਂ ਇਹ ਤੇਰੇ ਨਾਮ ਦੀ ਵਡਿਆਈ ਹੈ। ਤੇਰਾ ਨਾਮ ਤਾਂ ਆਦਿ ਤੋਂ ਹੀ ਹੈ। ਮੇਰਾ ਨਾਮ ਤਾਂ ਜਗਤ 'ਤੇ ਮੇਰੇ ਸਰੀਰ ਦੀ ਹੋਂਦ ਨਾਲ ਰੱਖਿਆ ਗਿਆ ਹੈ। ਪਰ ਤੇਰਾ ਨਾਮ ਕਦੋਂ ਦਾ ਹੈ। ਇੰਜ ਕਹਾਂ ਕਿ ਮੇਰੀ ਮਹਿਮਾ ਤੇਰੇ ਨਾਂ ਦੇ ਸਦਕਾ ਹੀ ਹੈ। ਮੇਰਾ ਸਰੀਰ, ਮੇਰੀ ਜਿੰਦ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ।

*ਤੁਧ ਆਗੈ ਅਰਦਾਸਿ ਹਮਾਰੀ ਜੀਉ ਪਿੰਡ ਸਭ ਤੇਰਾ*
*ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥*

(ਆਸਾ ਮ : ੫, ਪੰਨਾ ੩੮੩)

ਇਹ ਦਾਤ ਵੀ ਅਰਦਾਸ ਰਾਹੀਂ ਹੀ ਮੰਗਦੇ ਹਨ ਕਿ ਨਾਮ ਜਪਣ ਦਾ ਨੇਮ ਨਿਭ ਜਾਏ ਤੇ ਮੈਂ ਤੇਰਾ ਨਾਮ ਸਦਾ ਵਾਸਤੇ ਹੀ ਜਪਦਾ ਰਹਾਂ। ਇਹ ਸਿਲਸਿਲਾ ਕਦੀ ਵੀ ਟੁੱਟ ਨਾ ਜਾਏ ਸਦਾ ਚਲਦਾ ਰਹੇ।

*ਅਨਦਿਨ ਜਪਉ ਨਾਮ ਗੁਣ ਤਾਸਿ ॥ ਨਾਨਕ ਕੀ ਪ੍ਰਭ ਪਹਿ ਅਰਦਾਸਿ ॥*

(ਆਸਾ ਮ : ੫, ਪੰਨਾ ੩੮੯)

ਅਵਗੁਣਾਂ, ਪਾਪਾਂ ਅਪਰਾਧਾਂ ਤੋਂ ਬੰਦਾ ਹਾਰ ਜਾਂਦਾ ਹੈ, ਬੇਵਸ ਹੋ ਜਾਂਦਾ ਹੈ। ਅਕਸਰ ਸਹਿਮਤ ਹੀ ਹੋ ਜਾਂਦਾ ਹੈ, ਇਸ ਗੱਲ ਲਈ ਰਾਜ਼ੀ ਹੀ ਹੋ ਜਾਂਦਾ ਹੈ

ਕਿ ਮੈਂ ਪਾਪੀ ਹੀ ਰਹਿਣਾ ਹੈ। ਸਾਹਿਬ ਕਹਿੰਦੇ ਹਨ ਕਿ ਅਰਦਾਸ ਰਾਹੀਂ ਸਾਰੇ ਗੁਨਾਹ ਮੁੱਕ ਜਾਂਦੇ ਹਨ। ਪ੍ਰਮਾਤਮਾ ਗਿਆਨ ਦੇ ਪ੍ਰਕਾਸ਼ ਨਾਲ ਜਦੋਂ ਹਿਰਦੇ ਵਿਚ ਪ੍ਰਕਾਸ਼ ਕਰ ਦਿੰਦਾ ਹੈ ਫਿਰ ਹਿਰਦਾ ਪਾਪਾਂ ਨਾਲ ਸਹਿਮਤ ਨਹੀਂ ਹੁੰਦਾ।

*ਦਾਸ ਤੇਰੇ ਕੀ ਬੇਨਤੀ ਰਿਦ ਕਰਿ ਪਰਗਾਸਿ ॥*
*ਤੁਮਰੀ ਕ੍ਰਿਪਾ ਤੇ ਪਾਰਬ੍ਰਹਮ ਦੋਖਨ ਕੋ ਨਾਸੁ ॥* (ਬਿਲਾਵਲ ਮ : ੫, ਪੰਨਾ ੮੧੮)

ਗੁਰੂ ਅਰਜਨ ਦੇਵ ਜੀ ਦੀ ਅਰਦਾਸ ਹੈ, ਪ੍ਰਮਾਤਮਾ ਅੱਗੇ ਹੈ, ਮੰਗਿਆ ਉਨ੍ਹਾਂ ਸਭ ਕੁਝ ਹੈ ਤੇ ਸਾਨੂੰ ਸਿੱਖਿਆ ਦਿੰਦੇ ਹਨ ਕਿ ਮੰਗੋ ਸਭ ਕੁਝ, ਪਰ ਆਪਣੇ ਕੋਲੋਂ ਮੰਗੋ ਬੇਗਾਨੇ ਕੋਲੋਂ ਨਹੀਂ। ਪਦਾਰਥ ਵੀ ਮੰਗੋ ਪਰ ਪਦਾਰਥਾਂ 'ਤੇ ਹੀ ਨਾ ਰੁਕ ਜਾਣਾ, ਨਾਮ ਵੀ ਮੰਗੋ। ਬਿਲਕੁਲ ਤ੍ਰਿਪਤ ਹੋਈਏ ਕੋਈ ਵੀ ਮੰਗ ਨਾ ਹੋਵੇ ਲੋੜ ਨਾ ਹੋਵੇ, ਫਿਰ ਵੀ ਅਰਦਾਸ ਤਾਂ ਅਸੀਂ ਕਰਨੀ ਹੈ। ਅਰਦਾਸ ਰਾਹੀਂ ਨਿੱਤ ਹੀ ਸ਼ੁਕਰਾਨਾ ਕਰਨਾ ਹੈ।

ਅਰਦਾਸ ਕਰਦਿਆਂ ਰੋਜ਼ ਪ੍ਰਮਾਤਮਾ ਨਾਲ ਮੇਲ ਹੁੰਦਾ ਹੈ। ਅਰਦਾਸ ਕਰਦਿਆਂ ਉਸ ਨਾਲ ਬਚਨ ਕਰਨ ਦਾ ਅਵਸਰ ਮਿਲਦਾ ਹੈ। ਅਰਦਾਸ ਕਰਦਿਆਂ ਰੋਜ਼ਾਨਾ ਉਸਦੀ ਹਜ਼ੂਰੀ ਦਾ ਅਨੰਦ ਮਾਣੀਦਾ ਹੈ। ਇਸ ਲਈ ਜੀਵਨ ਅਰਦਾਸ-ਵਿਹੂਣਾ ਨਹੀਂ ਹੋਣਾ ਚਾਹੀਦਾ। ਅਰਦਾਸ-ਵਿਹੂਣਾ ਜੀਵਨ ਤਾਂ ਐਸਾ ਸਰੋਵਰ ਹੈ ਜਿਸਦਾ ਕਿਸੇ ਨਦੀ ਨਾਲੋਂ ਸੰਪਰਕ ਟੁੱਟ ਚੁਕਾ ਹੋਵੇ ਤੇ ਉਸਦਾ ਪਾਣੀ ਸੁੱਕ ਗਿਆ ਹੋਵੇ। ਅਰਦਾਸ ਰਾਹੀਂ ਤਾਂ ਰੱਬੀ ਬਰਕਤਾਂ ਸਾਡੇ ਵਿਚ ਆਉਂਦੀਆਂ ਹਨ। ਸੱਚ ਤਾਂ ਇਹ ਹੈ ਕਿ ਹੋਰ ਤਾਂ ਜੋ, ਅਸੀਂ ਮੰਗਦੇ ਹਾਂ ਮਿਲਦਾ ਹੀ ਹੈ, ਵਡਭਾਗਾ ਹੈ ਉਹ ਸਿੱਖ ਜਿਸ ਨੂੰ ਸਵੇਰੇ ਸ਼ਾਮ ਅਰਦਾਸ ਕਰਨ ਦਾ ਮੌਕਾ ਮਿਲ ਜਾਏ। ਉਸਨੂੰ ਸਮਝਣਾ ਚਾਹੀਦਾ ਹੈ ਕਿ ਮੈਨੂੰ ਰਹਿਮਤਾਂ ਨਾਲ ਆਪਣਾ ਹਿਰਦਾ ਤੇ ਘਰ ਭਰਨ ਦਾ ਮੌਕਾ ਮਿਲ ਗਿਆ ਹੈ।

ਗੁਰੂ ਅਰਜਨ ਦੇਵ ਜੀ ਨੇ ਪਿਤਾ ਜੀ ਦੇ ਹੁਕਮ ਅਨੁਸਾਰ ਲਾਹੌਰ ਨੂੰ ਚੱਲਣ ਲਗਿਆਂ ਅਰਦਾਸ ਕੀਤੀ ਸੀ। ਲਾਹੌਰ ਰਹਿੰਦਿਆਂ ਨਿੱਤ ਅਰਦਾਸ ਕਰਦੇ ਸਨ। ਜਦੋਂ ਵਾਪਸ ਆਉਣ ਲਈ ਹੁਕਮ ਮਿਲਿਆ ਤਾਂ ਅਰਦਾਸ ਕੀਤੀ ਸੀ। ਜਦੋਂ ਹਰਿਮੰਦਰ ਸਾਹਿਬ ਦੀ ਨੀਂਹ ਰੱਖੀ ਤਾਂ ਅਰਦਾਸ ਕੀਤੀ। ਸੰਪੂਰਨਤਾ 'ਤੇ ਅਰਦਾਸ ਕੀਤੀ। ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਅਰੰਭੀ ਤਾਂ ਅਰਦਾਸ ਕੀਤੀ। ਜਦੋਂ ਸਮਾਪਤੀ ਕੀਤੀ ਤਾਂ ਅਰਦਾਸ ਕੀਤੀ ਤੇ ਸ਼ੁਕਰਾਨੇ ਵਜੋਂ ਲਿਖਿਆ ਸੀ—

*ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥*
*ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥*
*ਤਰਸੁ ਪਇਆ ਮਿਹਰਾਮਤ ਹੋਈ ਸਤਿਗੁਰ ਸਜਣੁ ਮਿਲਿਆ ॥*
*ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥*

ਹਰਿਮੰਦਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇਆ ਤਾਂ ਅਰਦਾਸ ਕੀਤੀ ਸੀ।

ਜਦੋਂ ਸ਼ਹਾਦਤ ਵਾਸਤੇ ਲਾਹੌਰ ਨੂੰ ਚੱਲੇ ਹਨ ਤਾਂ ਅਰਦਾਸ ਕੀਤੀ ਕਿ ਹੇ ਪ੍ਰਮਾਤਮਾ ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭ ਜਾਏ।

ਤੱਤੀ ਲੋਹ 'ਤੇ ਬੈਠ ਕੇ ਵੀ ਅਰਦਾਸ ਕੀਤੀ ਸੀ ਕਿ :

*ਤੇਰਾ ਕੀਆ ਮੀਠਾ ਲਾਗੈ ॥*

ਪੁਤਰ ਦੇ ਜਨਮ 'ਤੇ ਵੀ ਉਸਦਾ ਸ਼ੁਕਰਾਨਾ ਤੇ ਅਰਦਾਸ ਹੈ।

ਇੰਨੇ ਤਸੀਹੇ ਝੱਲ ਕੇ ਵੀ ਸ਼ੁਕਰਾਨੇ ਦੀ ਅਰਦਾਸ ਹੈ। ਉਨ੍ਹਾਂ ਦੀ ਸਿੱਖਿਆ ਹੈ ਕਿ ਅਰਦਾਸ ਦਾ ਪੱਲਾ ਨਹੀਂ ਛੱਡਣਾ।

ਅਰਦਾਸ ਨੇ ਹੀ ਸਾਨੂੰ ਦੁਖ ਸੁਖ ਵਿਚ ਪ੍ਰਮਾਤਮਾ ਦੇ ਸਨਮੁਖ ਰੱਖਣਾ ਹੈ।

• • •

## ੮

# ਗੁਰੂ ਹਰਿਗੋਬਿੰਦ ਸਾਹਿਬ ਜੀ ਤੇ ਅਰਦਾਸ

ਗੁਰੂ ਹਰਿਗੋਬਿੰਦ ਸਾਹਿਬ ਜੀ ਜਿਸ ਕੰਮ ਨੂੰ ਤੁਰਦੇ ਸਨ ਅਰਦਾਸ ਕਰਕੇ ਤੁਰਦੇ ਸਨ। ਉਹ ਭਾਰੀ ਪੀਰ ਹੈ ਹੀ ਇਸੇ ਵਾਸਤੇ ਸਨ ਕਿ ਉਨ੍ਹਾਂ ਨੇ ਪੰਜਾਂ ਸਤਿਗੁਰਾਂ ਦੇ ਉਪਦੇਸ਼ ਰੂਪ ਪੰਜ ਪਿਆਲੇ ਜੋ ਬਖਸ਼ਿਸ਼ ਨਾਲ ਤੇ ਗਿਆਨ ਨਾਲ ਭਰਪੂਰ ਸਨ ਉਹ ਪੀ ਲਏ ਸਨ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤਕ ਸਾਰਾ ਰੱਬੀ ਅਨੁਭਵ ਉਨ੍ਹਾਂ ਦੇ ਪਾਸ ਸੀ।

ਸਿੱਖ ਉਨ੍ਹਾਂ ਨੂੰ ਪ੍ਰਮਾਤਮਾ ਦੀ ਦਰਗਾਹ ਦੇ 'ਬਸੀਠ' ਵਿਚੋਲੇ ਸਮਝ ਕੇ ਉਨ੍ਹਾਂ ਦੀ ਹਜ਼ੂਰੀ ਵਿਚ ਅਰਦਾਸ ਕਰਦੇ ਸਨ। ਸਿੱਖ ਸੰਸਾਰਕ ਲੋੜਾਂ ਲਈ ਵੀ ਅਰਦਾਸ ਕਰਦੇ ਸਨ ਜਿਵੇਂ ਕਿ ਪ੍ਰਸਿੱਧ ਸਾਖੀ ਹੈ।

ਇਕ ਮਾਤਾ ਬੇਨਤੀ ਕਰਦੀ ਹੈ :

*ਬੀਬੀਏ ਦਾੜ੍ਹੀਏ ਚਿੱਟੀਏ ਪੱਗੇ । ਨਾਮ ਸੁਲੱਖਨੀ ਵਸਦੀ ਹਾਂ ਚੱਕੇ*
*ਅਰਜ਼ ਕਰੇਨੀ ਆਂ ਗੁਰੂ ਹਰਿਗੋਬਿੰਦ ਅੱਗੇ । ਅਫਲ ਜਾਂਦੀ ਨੂੰ ਕੋਈ ਫਲ ਲੱਗੇ।।*

ਜਦੋਂ ਸਤਿਗੁਰਾਂ ਕਿਹਾ ਤੇਰੇ ਭਾਗਾਂ ਵਿਚ ਨਹੀਂ ਲਿਖਿਆ ਤਾਂ ਭਾਈ ਗੁਰਦਾਸ ਜੀ ਦੀ ਸਿੱਖਿਆ ਅਨੁਸਾਰ ਉਸਨੇ ਕਲਮ ਦਵਾਤ ਤੇ ਕਾਗਜ਼ ਵੀ ਦੇ ਦਿੱਤਾ ਤੇ ਕਹਿਣ ਲੱਗੀ ਹੁਣ ਲਿਖ ਦੇਵੋ। ਕਿੰਨੀ ਸ਼ਰਧਾ ਹੈ ਸਿੱਖ ਦੀ ਗੁਰੂ ਪ੍ਰਤੀ। ਇਸ ਮਾਈ ਦਾ ਵਿਸ਼ਵਾਸ ਹੈ ਕਿ ਰੱਬ ਦੀ ਕਲਮ ਵਿਚ ਤੇ ਗੁਰੂ ਦੀ ਕਲਮ ਵਿਚ ਕੋਈ ਫ਼ਰਕ ਨਹੀਂ। ਸਤਿਗੁਰੂ ਇਕ ਦੀ ਮੰਗ 'ਤੇ ਸਤ ਦੀ ਬਖਸ਼ਿਸ਼ ਕਰ ਦਿੰਦੇ ਹਨ। ਹੱਥ ਹਿਲਣ ਦਾ ਬਹਾਨਾ ਘੋੜੇ ਦੀ ਲਤ ਬਣੇ ਜਾਂ ਸਤਿਗੁਰੂ ਦੀ ਰਹਿਮਤ। ਸੱਚ ਤਾਂ ਇਹ ਹੈ ਕਿ ਮਾਈ ਦੀ ਸ਼ਰਧਾ ਨੇ ਬਖਸ਼ਿਸ਼ ਲੈ ਲਈ ਤੇ ਸਤਿਗੁਰਾਂ ਦੇ ਹੱਥੋਂ ਏਕੇ ਦਾ ਸਾਤਾ ਬਣ ਗਿਆ।

ਸਿੱਖ ਨਾਮ ਦੀ ਦਾਤ ਲਈ ਵੀ ਅਰਦਾਸ ਕਰਦੇ ਸਨ। ਮੁਸਲਮਾਨ ਜਾਨੀ ਸ਼ਾਹ ਕਿਸ ਸ਼ਰਧਾ ਨਾਲ ਅਰਦਾਸ ਕਰਦਾ ਹੈ ਤੇ ਆਪਣੀ ਭਾਸ਼ਾ ਵਿਚ ਕਹਿੰਦਾ ਹੈ : ਜਾਨੀ ਜਾਨੀ ਕੋ ਮਿਲਾ ਦੋ। ਸਤਿਗੁਰੂ ਸਖਤ ਇਮਤਿਹਾਨ ਲੈਂਦੇ ਹਨ। ਗੁਰੂ

ਦੇ ਬਚਨ 'ਤੇ ਜਾਨੀ ਡੁੱਬ ਮਰਨ ਲਈ ਤਿਆਰ ਹੋ ਜਾਂਦਾ ਹੈ। ਸਤਿਗੁਰੂ ਰਹਿਮਤ ਕਰ ਦਿੰਦੇ ਹਨ। ਜਾਨੀ ਸ਼ਾਹ ਖ਼ੁਦਾ-ਰਸੀਦਾ ਫ਼ਕੀਰ ਹੋ ਜਾਂਦਾ ਹੈ।

ਸਿੱਖ ਗੂਹਜ ਗੱਲਾਂ ਦੇ ਗਿਆਨ ਵਾਸਤੇ ਵੀ ਸਤਿਗੁਰੂ ਅੱਗੇ ਅਰਦਾਸ ਕਰਦੇ ਹਨ। ਭਾਈ ਗੁਰਦਾਸ ਜੀ ਲਿਖਦੇ ਹਨ :

*ਪੁਛਣ ਸਿਖ ਅਰਦਾਸ ਕਰ ਛਿਅ ਮਹਲਾਂ ਤਕ ਦਰਸ ਨਿਹਾਰੀ ।*

ਭਾਵ ਇਹ ਸੀ ਕਿ ਛੇ ਗੁਰ ਜਾਮਿਆਂ ਦੇ ਦੀਦਾਰ ਹੋ ਗਏ ਹਨ। ਅੱਗੋਂ ਗੁਰਿਆਈ ਦਾ ਸਿਲਸਿਲਾ ਕਿੱਥੇ ਤਕ ਚਲੇਗਾ।

ਸਤਿਗੁਰੂ ਉਤਰ ਦਿੰਦੇ ਹਨ ਦੋ ਤੇ ਦੋ ਸਤਿਗੁਰੂ ਹੋਰ ਹੋਣਗੇ। ਜੁਗ ਦਾ ਅਰਥ ਹੈ ਦੋ।

*ਜੁਗ ਜੁਗ ਸਤਿਗੁਰ ਧਰੇ ਅਵਤਾਰੀ ।* (ਭਾ : ਗੁ :)

ਸਿੱਖਾਂ ਨੂੰ ਹਮੇਸ਼ਾ ਪ੍ਰਮਾਤਮਾ ਦੀ ਰਹਿਮਤ ਲੈਣ ਲਈ ਅਰਦਾਸ ਕਰਨ ਦੀ ਪ੍ਰੇਰਨਾ ਦਿੰਦੇ ਹਨ। ਜਦੋਂ ਮਾਤਾ ਗੰਗਾ ਜੀ ਅਕਾਲ ਚਲਾਣਾ ਕਰ ਗਏ ਸਨ ਤਾਂ ਭਾਈ ਗੁਰਦਾਸ ਜੀ ਨੂੰ ਕਹਿੰਦੇ ਹਨ, ਮਾਤਾ ਜੀ ਵਾਸਤੇ ਬਾਣੀ ਦਾ ਪਾਠ ਕਰੋ ਅਤੇ ਅਰਦਾਸ ਕਰੋ ਪ੍ਰਮਾਤਮਾ ਮਾਤਾ ਜੀ ਨੂੰ ਚਰਨਾਂ ਵਿਚ ਨਿਵਾਸ ਦੇਵੇ। ਭਾਈ ਗੁਰਦਾਸ ਜੀ ਨੇ ਪੁਛਿਆ ਕਿ ਗੁਰਮਾਤਾ ਹੋਵੇ ਤੇ ਗੁਰਪਤਨੀ ਹੋਵੇ ਉਸ ਦੇ ਕਲਿਆਣ ਵਿਚ ਕੀ ਸ਼ੱਕ ਹੈ। ਉਨ੍ਹਾਂ ਦਾ ਵਾਸਾ ਤਾਂ ਸੁਭਾਵਕ ਹੀ ਸਚਖੰਡ ਵਿਚ ਹੈ। ਉਹ ਗੁਰ ਆਸ਼ੇ ਅਨੁਸਾਰ ਸਵਰਿਆ ਹੋਇਆ ਜੀਵਨ ਸੀ। ਤਾਂ ਸਤਿਗੁਰੂ ਕਹਿੰਦੇ ਹਨ ਭਾਵੇਂ ਕਿੰਨੇ ਚੰਗੇ ਹੋਈਏ ਟੇਕ ਅਸੀਂ ਆਪਣੇ ਕਰਮਾਂ 'ਤੇ ਨਹੀਂ ਰੱਖਣੀ, ਟੇਕ ਉਸਦੀ ਬਖਸ਼ਿਸ਼ 'ਤੇ ਹੀ ਰੱਖਣੀ ਹੈ।

*ਬੋਲੇ ਸਤਿਗੁਰ ਸੁਨਿ ਗੁਰਦਾਸ । ਪਠਹੁ ਗ੍ਰਿੰਥ ਸਾਹਿਬ ਸੁਖ ਰਾਸ ।*
*ਬਿਦਤਹਿ ਸਿੱਖਜਨਿ ਮਹਿ ਅਸ ਰੀਤਿ । ਮ੍ਰਿਤਕ ਭਏ ਜੇ ਪਢਹਿ ਸਪ੍ਰੀਤਿ ।*
*ਸਭਿ ਬਿਧਿ ਕੇ ਸੁਖ ਪਾਵਹਿੰ ਪ੍ਰਾਨੀ । ਜਿਸ ਹਿਤ ਪਢਨਿ ਕਰਹਿ ਗੁਰਬਾਣੀ ।*

(ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ ੨੭੫੯)

ਕੀਰਤਪੁਰ ਅੰਤਮ ਸਮਾਂ ਆਇਆ ਸੀ। ਪੰਜ ਭੂਤਕ ਸਰੀਰ ਅਰਦਾਸ ਵਿਚ ਜੁੜਿਆ ਹੀ ਛਡਿਆ ਸੀ।

ਉਹ ਭਾਰੀ ਪੀਰ ਹੀ ਇਸੇ ਲਈ ਸਨ ਕਿ ਪ੍ਰਮਾਤਮਾ ਕਦੀ ਨਹੀਂ ਸੀ ਭੁੱਲਿਆ। ਉਨ੍ਹਾਂ ਦਾ ਸਮੁੱਚਾ ਜੀਵਨ ਹੀ ਅਰਦਾਸ ਸੀ।



੬

# ਗੁਰੂ ਹਰਿਰਾਇ ਜੀ ਤੇ ਅਰਦਾਸ

ਇਕ ਮਾਤਾ ਨਿੱਤ ਹੀ ਮਨ ਵਿਚ ਅਰਦਾਸਾਂ ਕਰਦੀ ਰਹਿੰਦੀ ਹੈ ਤੇ ਉਸਦੀ ਲਾਲਸਾ ਹੈ ਕਿ ਗੁਰੂ ਹਰਿਰਾਇ ਸਾਹਿਬ ਨੂੰ ਪ੍ਰਸ਼ਾਦ ਛਕਾਵਾਂ। ਪਰ ਉਸ ਗਰੀਬ ਪਾਸ ਇੰਨੀ ਸਮਰੱਥਾ ਨਹੀਂ ਕਿ ਸੰਗਤਾਂ ਸਹਿਤ ਸਤਿਗੁਰੂ ਘਰ ਆਉਣ 'ਤੇ ਪ੍ਰਸ਼ਾਦ ਛਕਾ ਸਕੇ। ਇਕ ਦਿਨ ਭਾਵਨੀ ਨੇ ਪ੍ਰੇਰਨਾ ਦਿੱਤੀ। ਦੋ ਫੁਲਕੇ ਬਣਾਏ ਉੱਤੇ ਥੋੜ੍ਹੀ ਸ਼ੱਕਰ ਰੱਖੀ ਹੈ। ਇਕ ਰੁਮਾਲ ਵਿਚ ਲਪੇਟ ਕੇ ਤਰ ਪਈ। ਜਦੋਂ ਅਜੇ ਰਸਤੇ ਵਿਚ ਹੀ ਤੁਰੀ ਜਾ ਰਹੀ ਹੈ, ਦਿਲਾਂ ਦੀਆਂ ਜਾਨਣਹਾਰ ਸਤਿਗੁਰੂ ਅੱਗੋਂ ਆ ਗਏ। ਤੇ ਪਾਸ ਆ ਕੇ ਕਹਿਣ ਲੱਗੇ, ਮਾਤਾ ਜੀ ਬਹੁਤ ਭੁੱਖ ਲੱਗੀ ਹੈ ਤੁਹਾਡੇ ਪਾਸ ਕੁਝ ਖਾਣ ਵਾਸਤੇ ਹੈ। ਸ਼ਰਧਾ ਪਿਆਰ ਨਾਲ ਭਰਪੂਰ ਮਾਈ ਨੇ ਜਦੋਂ ਸੁਣਿਆ ਤਾਂ ਉਸਦੀ ਤਾਂ ਸੁਧ-ਬੁਧ ਭੁੱਲ ਗਈ। ਰੁਮਾਲ ਵਿਚੋਂ ਪ੍ਰਸ਼ਾਦੇ ਕੱਢੇ ਤੇ ਸਤਿਗੁਰਾਂ ਦੀ ਭੇਟ ਕਰ ਦਿੱਤੇ। ਪਾਤਸ਼ਾਹ ਘੋੜੇ 'ਤੇ ਬੈਠੇ ਹੀ ਛਕਣ ਲੱਗ ਪਏ। ਮਾਈ ਨੇ ਚਰਨ ਫੜੇ ਸਨ ਤੇ ਮੂੰਹੋ ਕਹਿ ਰਹੀ ਸੀ, ਤੁਸੀਂ ਪਾਪੀ ਅਸੀਂ ਪਤਿਤ ਪਾਵਨ। ਇਕ ਸਿੱਖ ਨੇ ਕਿਹਾ ਕਿ ਮਾਤਾ ਜੀ ਕੀ ਕਹਿ ਰਹੇ ਹੋ ਹੋਸ਼ ਵਿਚ ਆਓ। ਸਤਿਗੁਰਾਂ ਨੇ ਕਿਹਾ ਗੁਰਸਿੱਖਾ ਬੜਾ ਅਨੰਦ ਆ ਰਿਹਾ ਸੀ।

*ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ॥*

(ਆਸਾ ਮ : ੪, ਪੰਨਾ ੪੫੦)

ਮਾਤਾ ਦੀ ਭੁੱਲ ਬਾਹਰ ਸੀ ਅੰਦਰੋਂ ਖਰੀ ਸੀ। ਇਹ ਅਵਸਥਾ ਅਮੁੱਲ ਹੈ। ਇਸ ਪ੍ਰੇਮ ਦੀ ਅਵਸਥਾ ਵਿਚ ਕੋਈ ਨੇਮ ਨਹੀਂ ਰਹਿ ਜਾਂਦਾ।

ਸਤਿਗੁਰਾਂ ਕਿਹਾ, ਗੁਰਸਿਖੋ ਜਦੋਂ ਕੋਈ ਅਰਦਾਸ ਕਰੇ ਇਸ ਮਾਤਾ ਵਾਂਗੂ ਹੀ ਕਰੇ। ਗੁਰੂ ਅੱਗੇ ਜਦੋਂ ਕੋਈ ਅਰਦਾਸ ਕਰਕੇ ਚਲਦਾ ਹੈ ਤਾਂ ਸਤਿਗੁਰੂ ਨੂੰ ਉਸਨੂੰ ਅੱਗੋਂ ਲੈਣ ਲਈ ਆਉਣਾ ਹੀ ਪੈਂਦਾ ਹੈ।

*ਚਰਨ ਸ਼ਰਨ ਗੁਰ ਏਕ ਪੈਡਾ ਜਾਇ ਚਲ*
*ਸਤਿਗੁਰੂ ਕੋਟ ਪੈਡਾ ਆਗੈ ਹੋਇ ਲੇਤ ਹੈ* (ਭਾ : ਗੁ :)

ਤੁਸੀਂ ਵਾਹਿਗੁਰੂ ਅੱਗੇ ਅਰਦਾਸ ਕਰੋ। ਵਾਹਿਗੁਰੂ ਸੇਵਕ ਨੂੰ ਆਪ ਹੀ ਆ ਕੇ ਲੈ ਜਾਂਦਾ ਹੈ। ਵਾਹਿਗੁਰੂ ਫ਼ਾਸਲੇ ਮੁਕਾ ਦਿੰਦਾ ਹੈ। ਜਿਵੇਂ ਕੋਈ ਬੱਚਾ ਮਾਂ ਆਖ ਕੇ ਪੁਕਾਰਦਾ ਹੈ ਤਾਂ ਮਾਂ ਉਸਦੀ ਆਵਾਜ਼ ਸੁਣ ਕੇ ਦੌੜਦੀ ਹੈ ਤੇ ਆਪਣੇ ਬੱਚੇ ਨੂੰ ਚੁਕ ਕੇ ਗਲ ਨਾਲ ਲਗਾ ਲੈਂਦੀ ਹੈ। ਇਸੇ ਤਰ੍ਹਾਂ ਜਦੋਂ ਕੋਈ ਅਰਦਾਸ ਕਰਕੇ ਪ੍ਰਮਾਤਮਾ ਨੂੰ ਪੁਕਾਰਦਾ ਹੈ ਤਾਂ ਪ੍ਰਮਾਤਮਾ ਵੀ ਦੌੜ ਕੇ ਉਸ ਬੱਚੇ ਦੀ ਰੱਖਿਆ ਕਰਨ ਵਾਸਤੇ ਪਹੁੰਚ ਜਾਂਦਾ ਹੈ।

ਅਰਦਾਸ ਕਰਨ ਲੱਗਿਆਂ ਅਧੂਰੇ ਨਾ ਹੋਈਏ ਪੂਰੇ ਹੋਈਏ। ਵੇਖੋ ਬੰਦਾ ਕਰੋਧ ਕਰਦਾ ਹੈ ਤਾਂ ਪੂਰਾ ਹੋ ਕੇ ਕਰਦਾ ਹੈ। ਕਿਸੇ ਵੀ ਅਵਗੁਣ ਵਿਚ ਹੋਵੇ ਪੂਰਾ ਲੀਨ ਹੁੰਦਾ ਹੈ। ਪਰ ਅਰਦਾਸ ਵਿਚ ਅਧੂਰਾ ਹੁੰਦਾ ਹੈ। ਇਸ ਮਾਈ ਨੇ ਪੂਰੀ ਸ਼ਰਧਾ, ਪੂਰੇ ਪਿਆਰ ਨਾਲ ਅਰਦਾਸ ਕੀਤੀ ਹੈ ਤਾਂ ਅਸੀਂ ਆਏ ਹਾਂ। ਤੁਸੀਂ ਅਰਦਾਸ ਕਰੋਗੇ ਤਾਂ ਪ੍ਰਮਾਤਮਾ ਵੀ ਆਏਗਾ।



## ੧੦

# ਗੁਰੂ ਹਰਿਕ੍ਰਿਸ਼ਨ ਜੀ ਤੇ ਅਰਦਾਸ

ਗੁਰੂ ਹਰਿਕ੍ਰਿਸ਼ਨ ਜੀ ਜਦੋਂ ਪਾਠ ਕਰਕੇ ਅਰਦਾਸ ਕਰਦੇ ਸਨ ਤਾਂ ਪੱਥਰ ਦਿਲ ਵੀ ਮੋਮ ਹੋ ਜਾਂਦੇ ਸਨ। ਜਦੋਂ ਦਿੱਲੀ ਨੂੰ ਤੁਰੇ ਹਨ ਤਾਂ ਉਨ੍ਹਾਂ ਅਰਦਾਸ ਕੀਤੀ ਸੀ ਕਿ ਹੇ ਪ੍ਰਮਾਤਮਾ, ਪਿਤਾ ਜੀ ਨਾਲ ਕੀਤਾ ਹੋਇਆ ਬਚਨ ਨਿਭ ਜਾਏ ਕਿ *'ਨਹਿ ਮਲੇਸ਼ ਕੋ ਦਰਸ਼ਨ ਦੈ ਹੈ।'* ਬਹੁਤ ਸਾਰੀਆਂ ਸੰਗਤਾਂ ਨਾਲ ਤੁਰੀਆਂ ਸਨ। ਸਤਿਗੁਰਾਂ ਨੇ ਚੋਣਵੇਂ ਸਿੱਖ ਨਾਲ ਰੱਖ ਕੇ ਬਾਕੀ ਸਭ ਨੂੰ ਵਾਪਸ ਮੋੜ ਦਿੱਤਾ ਤੇ ਕਿਹਾ ਅਸੀਂ ਤੁਹਾਡੇ ਤੋਂ ਦੂਰ ਨਹੀਂ। ਅਰਦਾਸ ਕਰਨੀ, ਗੁਰੂ ਤੁਹਾਡੇ ਅੰਗ-ਸੰਗ ਹੋਵੇਗਾ, ਪ੍ਰਮਾਤਮਾ ਤੁਹਾਡੇ ਅੰਗ-ਸੰਗ ਰਹੇਗਾ। ਰਸਤੇ ਵਿਚ ਪੰਜੋਖਰੇ ਪਿੰਡ ਵਿਚ ਲਾਲ ਚੰਦ ਬ੍ਰਾਹਮਣ ਨੇ ਜਦੋਂ ਹੰਕਾਰ ਦੀਆਂ ਗੱਲਾਂ ਕੀਤੀਆਂ ਤੇ ਸਤਿਗੁਰਾਂ ਨੇ ਉਸਦਾ ਅਭਿਮਾਨ ਤੋੜਨ ਲਈ ਗੀਤਾ ਦੇ ਅਰਥ ਛੱਜੂ ਝੀਵਰ ਕੋਲੋਂ ਕਰਵਾ ਦਿਤੇ ਤੇ ਕਿਹਾ, ਕਿ ਭਾਈ ਵਿਦਿਆ ਨਿਮਰ ਹੋਣ ਲਈ ਹੈ, ਹੰਕਾਰ ਕਰਨ ਲਈ ਨਹੀਂ। ਜਦੋਂ ਉਸ ਨੇ ਪੁਛਿਆ ਕਿ ਕੀ ਸ਼ਾਸਤਰ ਵਿਦਿਆ ਨਾਲ ਬ੍ਰਹਮ ਗਿਆਨ ਨਹੀਂ ਮਿਲਦਾ। ਸਾਹਿਬਾਂ ਕਿਹਾ ਤੈਨੂੰ ਤਾਂ ਕੋਈ ਨਹੀਂ ਮਿਲਿਆ। ਤੈਨੂੰ ਤਾਂ ਸਿਰਫ ਹੰਕਾਰ ਹੀ ਮਿਲਿਆ ਹੈ। ਜੇ ਰੱਬ ਦੀ ਨਜ਼ਰ ਵਿਚ ਪ੍ਰਵਾਨ ਹੋਣਾ ਹੈ ਤਾਂ ਚਤੁਰਾਈ ਨੂੰ ਪਾਸੇ ਰੱਖ ਤੇ ਅਰਦਾਸ ਕਰਿਆ ਕਰ। ਇਕ ਬੱਚੇ ਵਾਂਗੂ ਅਰਦਾਸ ਕਰ ਜਿਵੇਂ ਬੱਚਾ ਜਦੋਂ ਬੋਲ ਵੀ ਨਹੀਂ ਸਕਦਾ ਆਪਣੀ ਮਾਂ ਵੱਲ ਸਧਰਾਈਆਂ ਅੱਖਾਂ ਨਾਲ ਵੇਖਦਾ ਹੈ। ਏਸੇ ਤਰ੍ਹਾਂ ਆਪਣੇ ਮਾਲਕ ਵੱਲ ਵੇਖ। ਉਸ ਅੱਗੇ ਹੱਥ ਫੈਲਾ। ਜਿਹੜਾ ਤੂੰ ਜਾਲ ਵਿਛਾਇਆ ਹੈ ਇਸ ਵਿਚ ਰੱਬ ਤਾਂ ਨਹੀਂ ਫਸਣਾ, ਇਸ ਵਿਚ ਤਾਂ ਤੂੰ ਆਪ ਹੀ ਫਸਿਆ ਪਿਆ ਹੈਂ। ਪੰਡਤ ਸਾਰੇ ਕਰਮ ਛੱਡ ਕੇ ਨਾਮ ਜਪਣ ਲੱਗ ਪਿਆ ਸੀ ਤੇ ਅਰਦਾਸ ਵਿਚ ਜੁੜ ਗਿਆ ਸੀ।

ਜਦੋਂ ਦਿੱਲੀ ਵਿਚ ਮਿਰਜ਼ਾ ਰਾਜਾ ਜੈ ਸਿੰਘ ਦੀ ਪਤਨੀ ਮਹਾਰਾਣੀ ਨੇ ਸਤਿਗੁਰੂ ਦੀ ਪ੍ਰੀਖਿਆ ਲੈਣੀ ਚਾਹੀ ਤੇ ਧਾਰਨਾ ਇਹ ਸੀ ਕਿ ਜੇ ਇਹ ਸੱਚੇ ਗੁਰੂ ਹਨ ਤਾਂ ਮੈਨੂੰ ਗੋਲੀਆਂ ਵਿਚ ਬੈਠੀ ਨੂੰ ਪਛਾਣ ਲੈਣ ਤਾਂ ਸਤਿਗੁਰਾਂ ਸਿਰ 'ਤੇ ਜਾ ਛੜੀ ਲਾਈ ਤੇ ਕਿਹਾ ਜਿਸ ਪ੍ਰਮਾਤਮਾ ਨੇ ਤੈਨੂੰ ਮਹਾਰਾਣੀ ਬਣਾਇਆ ਹੈ ਉਸ ਅੱਗੇ ਹਮੇਸ਼ਾ ਹੀ ਅਰਦਾਸ ਕਰਿਆ ਕਰ। ਜਿਵੇਂ ਤੈਨੂੰ ਮੈਂ ਪਛਾਣ ਲਿਆ ਹੈ ਰੱਬ ਵੀ

ਹਰ ਇਕ ਨੂੰ ਪਛਾਣਦਾ ਹੈ। ਉਸ ਕੋਲੋਂ ਬੰਦਾ ਲੁਕ ਨਹੀਂ ਸਕਦਾ। ਸਾਨੂੰ ਉਸਦੀ ਹਜ਼ੂਰੀ ਵਿਚ ਹੀ ਰਹਿਣਾ ਚਾਹੀਦਾ ਹੈ ਤੇ ਹਜ਼ੂਰੀ ਵਿਚ ਰਹਿਣ ਲਈ ਅਰਦਾਸ ਹੀ ਸਹਾਰਾ ਹੈ, ਅਰਦਾਸ ਹੀ ਕਰਦੇ ਰਿਹਾ ਕਰੋ।

ਦਿੱਲੀ ਵਿਚ ਹੀ ਜਿਥੇ ਗੁਰਦੁਆਰਾ ਬਾਲਾ ਸਾਹਿਬ ਹੈ ਇਸ ਅਸਥਾਨ 'ਤੇ ਉਨ੍ਹਾਂ ਅਰਦਾਸ ਕਰਕੇ ਸਰੀਰ ਚੋਲਾ ਛੱਡ ਦਿੱਤਾ ਸੀ। ਜਦੋਂ ਸਿੱਖਾਂ ਮੁਕਤੀ ਦਾ ਰਾਹ ਪੁਛਿਆ ਤਾਂ ਉਨ੍ਹਾਂ ਕਿਹਾ ਕਿ ਨਾਮ ਜਪੋ ਤੇ ਰੱਬ ਅੱਗੇ ਅਰਦਾਸ ਕਰੋ।

• • •

## ੧੧

# ਗੁਰੂ ਤੇਗ ਬਹਾਦਰ ਜੀ ਤੇ ਅਰਦਾਸ

ਮੱਖਣ ਸ਼ਾਹ ਦਾ ਬੇੜਾ ਡੁੱਬ ਰਿਹਾ ਸੀ। ਉਸਨੇ ਅਰਦਾਸ ਕੀਤੀ ਸੀ। ਗੁਰੂ ਤੇਗ ਬਹਾਦਰ ਜੀ ਨੇ ਉਸਦਾ ਬੇੜਾ ਕਿਨਾਰੇ ਲਗਾ ਦਿੱਤਾ ਸੀ। ਤੇ ਬਕਾਲੇ ਆਏ ਨੂੰ ਸਮਝਾਇਆ ਸੀ ਕਿ ਪ੍ਰਮਾਤਮਾ ਹਰ ਇਕ ਦਾ ਬੇੜਾ ਪਾਰ ਕਰਨ ਲਈ ਤਿਆਰ ਹੈ। ਅਰਦਾਸ ਕਰਨ ਵਾਲਾ ਮਨ ਬਣ ਜਾਏ ਤਾਂ ਵੱਡੇ-ਵੱਡੇ ਪਾਪੀਆਂ ਦਾ ਵੀ ਨਿਸਤਾਰਾ ਹੋ ਜਾਂਦਾ ਹੈ।

ਕਿੰਨਾ ਸੁੰਦਰ ਉਪਦੇਸ਼ ਹੈ ਕਿ ਅਰਦਾਸ ਕਰੋ ਤੇ ਪ੍ਰਭੂ ਦੀ ਸ਼ਰਨ ਵਿਚ ਆ ਜਾਓ।

*ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥ ਜਿਹ ਸਿਮਰਤਿ ਗਨਕਾ ਸੀ ਉਧਰੀ ਤਾਕੋ ਜਸੁ ਉਰਧਾਰੋ ॥ ਰਹਾਉ ॥*
*ਅਟਲ ਭਇਓ ਧ੍ਰੂਅ ਜਾਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥*
*ਦੁਖ ਹਰਤਾ ਇਹਿ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥*
*ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗ੍ਰਾਹ ਤੇ ਛੂਟਾ ॥*
*ਮਹਿਮਾ ਨਾਮ ਕਹਾ ਲਉ, ਬਰਨਉ ਰਾਮ ਕਹਿਤ ਬੰਧਨ ਤੇ ਤੂਟਾ ॥*
*ਅਜਾਮਲੁ ਪਾਪੀ ਜਗੁ ਜਾਨੈ ਨਿਮਖ ਮਾਹਿ ਨਿਸਤਾਰਾ ॥*
*ਨਾਨਕ ਕਹਤੁ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥*

(ਸੋਰਠਿ ਮ : ੯, ਪੰਨਾ ੬੩੨)

ਫਿਰ ਇਨ੍ਹਾਂ ਦੀ ਕੀ ਯੋਗਤਾ ਸੀ। ਮੰਨ ਲਓ ਅਜਾਮਲ ਵਿਦਵਾਨ ਸੀ ਪਰ ਜੇ ਵਿਦਵਤਾ ਯੋਗਤਾ ਹੁੰਦੀ ਤਾਂ ਇਸ ਨੂੰ ਬਚਾਉਂਦੀ। ਜਿਸ ਵਿਦਿਆ ਨੇ ਪਾਪੀ ਬਣਨ ਤੋਂ ਨਹੀਂ ਬਚਾਇਆ ਉਹ ਕੋਈ ਯੋਗਤਾ ਨਹੀਂ। ਚਲੋ ਇਹ ਤਾਂ ਸੰਸਕ੍ਰਿਤ ਦਾ ਵਿਦਵਾਨ ਸੀ ਪਰ ਗਨਕਾ ਦੀ, ਫਿਰ ਉਸ ਹਾਥੀ ਦੀ ਕੀ ਯੋਗਤਾ ਸੀ।

*ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ ॥*
*ਨਾਨਕ ਬਿਰਦ ਰਾਮੁ ਕਾ ਦੇਖੋ ਅਭੈ ਦਾਨੁ ਤਿਹਿ ਦੀਨਾ ॥*

(ਰਾਮਕਲੀ ਮ : ੯, ਪੰਨਾ ੯੦੧)

ਇਨ੍ਹਾਂ ਦਾ ਨਿਸਤਾਰਾ ਤਾਂ ਅਰਦਾਸ ਨੇ ਹੀ ਕੀਤਾ ਹੈ। ਅਰਦਾਸ ਨੇ ਇੰਨੀਆਂ

ਲੰਮੀਆਂ ਦੂਰੀਆਂ ਮੁਕਾ ਦਿਤੀਆਂ ਹਨ। ਇਹ ਅਰਦਾਸ ਦੀ ਹੀ ਮਿਹਰ ਹੈ। ਇਹ ਪਾਪੀ ਹਰ ਪਾਸਿਉਂ ਨਿਰਾਸ਼ ਸਨ। ਅਰਦਾਸ ਨੇ ਪ੍ਰਮਾਤਮਾ ਦੇ ਚਰਨਾਂ ਨਾਲ ਮੇਲ ਦਿਤਾ ਤੇ ਟੁੱਟੀ ਗੰਢੀ ਗਈ ਸੀ।

ਉਨ੍ਹਾਂ ਆਪਣੇ ਹਰ ਕਾਰਜ ਨੂੰ ਆਰੰਭ ਕਰਨ ਤੋਂ ਪਹਿਲੇ ਅਰਦਾਸ ਕੀਤੀ ਸੀ। ਇਹੀ ਕਾਰਨ ਹੈ ਕਿ ਕਲਜੁਗ ਦਾ ਵੱਡਾ ਸਾਕਾ ਉਨ੍ਹਾਂ ਨੇ ਕੀਤਾ ਅਤੇ ਸਫਲਤਾ ਮਿਲੀ। ਕਲਜੁਗ ਦਾ ਅਰਥ ਹੀ ਇਹੀ ਹੈ ਕਿ ਬੰਦਾ ਖ਼ੁਦਗਰਜ਼ ਹੈ, ਸੁਆਰਥੀ ਹੈ ਤੇ ਆਪਣੇ ਸੁਆਰਥ ਨੂੰ ਪੂਰਾ ਕਰਨ ਵਾਸਤੇ ਦੂਸਰੇ ਦੀ ਬਲੀ ਦੇਣ ਵਾਸਤੇ ਤਿਆਰ ਹੈ ਅਤੇ ਹਰ ਪਾਪ ਕਰਨ ਵਾਸਤੇ ਤਿਆਰ ਹੈ। ਉਥੇ ਉਨ੍ਹਾਂ ਨੇ ਕਿਸੇ ਦਾ ਕਾਰਜ ਸਵਾਰਨ ਵਾਸਤੇ ਆਪਣਾ ਆਪਾ ਕੁਰਬਾਨ ਕਰ ਦਿੱਤਾ। ਇਹ ਕਲਜੁਗ ਦਾ ਵੱਡਾ ਸਾਕਾ ਹੈ। ਇਹ ਸਾਕਾ ਕਰਨ ਲਈ ਵੀ ਜਦੋਂ ਤੁਰੇ ਸਨ ਤਾਂ ਅਨੰਦਪੁਰੋਂ ਅਰਦਾਸ ਕਰਕੇ ਹੀ ਤੁਰੇ ਸਨ। ਤੇ ਜਦੋਂ ਦਿੱਲੀ ਚਾਂਦਨੀ ਚੌਕ ਵਿਚ ਸ਼ਹਾਦਤ ਦੇਣ ਵਾਸਤੇ ਪੁੱਜੇ ਸਨ ਤਾਂ ਜਲਾਦ ਨੂੰ ਕਿਹਾ ਸੀ, ਸੱਜਣਾ ਮੈਂ ਸਾਰੀ ਉਮਰ ਇਹ ਜਤਨ ਕੀਤਾ ਹੈ ਕਿ ਮੇਰੇ ਕਾਰਨ ਕਿਸੇ ਨੂੰ ਖੇਚਲ ਨਾ ਹੋਵੇ। ਜੇ ਸਾਰੀ ਉਮਰ ਮੈਂ ਇਸ ਅਸੂਲ ਨੂੰ ਨਿਭਾਇਆ ਹੈ ਤਾਂ ਅੰਤਮ ਸਮੇਂ ਇਸ ਨੂੰ ਕਿਵੇਂ ਛੱਡ ਦਿਆਂ। ਮੈਂ ਇਸ਼ਨਾਨ ਕਰਕੇ ਆਉਂਦਾ ਹਾਂ। ਇਸ ਥੜ੍ਹੇ 'ਤੇ ਬੈਠ ਕੇ ਮੈਂ ਪਾਠ ਕਰਾਂਗਾ ਤੇ ਜਦੋਂ ਮੈਂ ਅਰਦਾਸ ਕਰਕੇ ਆਪਣੇ ਮਾਲਕ ਅੱਗੇ ਸਿਰ ਅਰਪਣ ਕਰਦਾ ਹਾਂ ਤੂੰ ਉਸ ਵੇਲੇ ਵਾਰ ਕਰਨਾ। ਨਾ ਕੋਈ ਤੈਨੂੰ ਤਕਲੀਫ ਹੋਵੇਗੀ ਅਤੇ ਨਾ ਕੋਈ ਮੈਨੂੰ ਤਕਲੀਫ ਹੋਵੇਗੀ। ਤੇਰਾ ਮਾਲਕ ਵੀ ਖੁਸ਼ ਹੋ ਜਾਵੇਗਾ ਮੇਰਾ ਮਾਲਕ ਵੀ ਪ੍ਰਸੰਨ ਹੋਵੇਗਾ। ਤੈਨੂੰ ਤਕਲੀਫ ਇਸ ਲਈ ਨਹੀਂ ਹੋਵੇਗੀ ਕਿ ਝੁਕੀ ਗਰਦਨ 'ਤੇ ਵਾਰ ਕਰਨਾ ਸੌਖਾ ਹੋਵੇਗਾ। ਤੇ ਮੈਨੂੰ ਤਕਲੀਫ ਇਸ ਲਈ ਨਹੀਂ ਹੋਵੇਗੀ ਕਿ ਜਿਸ ਸਿਰ ਨੂੰ ਤੂੰ ਕੱਟਣਾ ਹੈ ਉਹ ਮੇਰੇ ਮਾਲਕ ਦੀ ਭੇਟ ਹੋ ਚੁਕਿਆ ਹੋਵੇਗਾ। ਦੁੱਖ ਹੁੰਦਾ ਹੈ ਮੈਂ ਮੇਰੇ ਦਾ। ਮੇਰਾ ਸਿਰ ਕੱਟਦਾ ਤਾਂ ਦੁੱਖ ਹੁੰਦਾ। ਇਹ ਸਿਰ ਤਾਂ ਜਦੋਂ ਅਰਦਾਸ ਕਰਕੇ ਝੁਕਾ ਦਿੱਤਾ ਫਿਰ ਮੇਰੇ ਮਾਲਕ ਦਾ ਹੋਵੇਗਾ। ਤੇਰਾ ਮਾਲਕ ਖੁਸ਼ ਹੋਵੇਗਾ ਕਿ ਸਿਰ ਕੱਟਿਆ ਗਿਆ ਹੈ। ਮੇਰਾ ਮਾਲਕ ਖੁਸ਼ ਹੋਵੇਗਾ ਕਿ ਉਸਦੀ ਅਮਾਨਤ ਉਸ ਪਾਸ ਪਹੁੰਚ ਗਈ ਹੈ। ਅਮਾਨਤ ਵਿਚ ਖ਼ਿਆਨਤ ਨਹੀਂ ਹੋਈ। ਸਤਿਗੁਰਾਂ ਅਰਦਾਸ ਕੀਤੀ ਸੀ ਤੇ ਸਿਰ ਝੁਕਾਇਆ ਸੀ, ਜਲਾਦ ਨੇ ਤਲਵਾਰ ਚਲਾਈ ਸੀ, ਇਹ ਅਰਦਾਸ ਦੀ ਹੀ ਬਰਕਤ ਹੈ ਜੋ ਪ੍ਰਤਖ ਹੀ ਦਿਸ ਰਹੀ ਹੈ। ਗਰਦਨ ਕੱਟਿਆਂ ਖ਼ੂਨ ਨਿਕਲਦਾ ਹੈ ਤੇ ਜੀਵਨ ਸਮਾਪਤ ਹੋ ਜਾਂਦਾ ਹੈ, ਪਰ ਉਸ ਗਰਦਨ ਨੂੰ ਕੱਟਿਆਂ ਜੀਵਨ ਪ੍ਰਵਾਹ ਨਿਕਲਿਆ ਸੀ ਜੋ ਅੱਜ ਤੱਕ ਗੁਰਦੁਆਰਾ ਸੀਸ ਗੰਜ ਦਿੱਲੀ ਵਿਚ ਵਹਿ ਰਿਹਾ ਹੈ ਅਤੇ ਸਦਾ ਲਈ ਵਹਿੰਦਾ ਹੀ ਰਹੇਗਾ।



## ੧੨

# ਗੁਰੂ ਗੋਬਿੰਦ ਸਿੰਘ ਜੀ ਦੀ ਅਰਦਾਸ

ਬੇਨਤੀ (ਚੌਪਈ) ਜੋ ਅੰਮ੍ਰਿਤ ਦੀਆਂ ਬਾਣੀਆਂ ਵਿਚੋਂ ਇਕ ਬਾਣੀ ਹੈ ਇਸ ਵਿਚੋਂ ਅਸੀਂ ਅਰਦਾਸ ਦਾ ਰੂਪ ਵੇਖ ਸਕਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਕਿਵੇਂ ਅਰਦਾਸ ਕਰਦੇ ਸਨ।

ਰੱਖਿਆ ਲਈ ਅਰਦਾਸ। ਚਿੱਤ ਦੀ ਇੱਛਾ ਪੂਰਤੀ ਲਈ ਅਰਦਾਸ। ਇਹ ਇੱਛਾ ਕੀ ਹੈ ਤੁਹਾਡੇ ਚਰਨਾਂ ਵਿਚ ਮੇਰਾ ਮਨ ਸਦਾ ਜੁੜਿਆ ਰਹੇ। ਮੈਨੂੰ ਆਪਣਾ ਸਮਝ ਕੇ ਮੇਰੀ ਪਾਲਣਾ ਕਰੋ।

*ਹਮਰੀ ਕਰੋ ਹਾਥ ਦੈ ਰਛਾ॥ ਪੂਰਨ ਹੋਇ ਚਿਤ ਕੀ ਇਛਾ ॥*
*ਤਵ ਚਰਨਨ ਮਨ ਰਹੈ ਹਮਾਰਾ ॥ ਅਪਨਾ ਜਾਨ ਕਰੋ ਪ੍ਰਤਿਪਾਰਾ ॥*

ਮੇਰੀ ਅਨੰਨ ਭਗਤੀ ਸਿਰੇ ਚੜ੍ਹ ਜਾਏ ਤੁਹਾਡੇ ਤੋਂ ਬਿਨਾਂ ਮਨ ਵਿਚ ਕਦੀ ਵੀ ਕੋਈ ਇੱਛਾ ਨਾ ਆਵੇ। ਮੈਂ ਜਿਹੜਾ ਵਰ ਵੀ ਚਾਹਾਂ ਤੁਹਾਡੇ ਪਾਸੋਂ ਹੀ ਮੰਗਾਂ।

*ਤੁਮਹਿ ਛਾਡਿ ਕੋਈ ਅਵਰ ਨਾ ਧਯਾਊਂ ॥*
*ਜੋ ਬਰ ਚਾਹੋਂ ਸੁ ਤੁਮ ਤੇ ਪਾਊਂ ॥*

ਉਨ੍ਹਾਂ ਨੂੰ ਵਿਸ਼ਵਾਸ ਹੈ ਕਿ ਤੁਸੀਂ ਕ੍ਰਿਪਾ ਦ੍ਰਿਸ਼ਟੀ ਨਾਲ ਜਿਸ ਪਿਆਰੇ ਵਲ ਵੇਖਦੇ ਹੋ ਉਸ ਦੇ ਆਧੀ ਬਿਆਧੀ ਉਪਾਧੀ ਤਿੰਨੇ ਤਾਪ ਥੋੜ੍ਹੇ ਜਿਹੇ ਤਨਕ ਮਾਤਰ ਸਮੇਂ ਵਿਚ ਮੁਕਾ ਦਿੰਦੇ ਹੋ।

ਸਾਰੀਆਂ ਰਿਧੀਆਂ ਸਿਧੀਆਂ ਉਸਦੇ ਘਰ ਵਿਚ ਆ ਜਾਂਦੀਆਂ ਹਨ। ਕੋਈ ਦੁਸ਼ਟ ਉਸਦੇ ਪ੍ਰਛਾਵੇਂ ਨੂੰ ਵੀ ਨਹੀਂ ਛੋਹ ਸਕਦਾ।

*ਕ੍ਰਿਪਾ ਦ੍ਰਿਸਟਿ ਤਨ ਜਾਹਿ ਨਿਹਰਹੋ। ਤਾਕੇ ਤਾਪ ਤਨਕ ਮੋ ਹਰਿ ਹੋ*
*ਰਿਧਿ ਸਿਧਿ ਘਰ ਮੋ ਸਭ ਹੋਈ ॥ ਦੁਸਟ ਛਾਹ ਛ੍ਵੈ ਸਕੈ ਨ ਕੋਈ ॥*

ਸੰਗਤ, ਗੁਰੂ ਦੀ ਹਜ਼ੂਰੀ ਵਿਚ ਹੀ ਅਰਦਾਸ ਕਰਦੀ ਹੈ। ਗੁਰੂ ਨੂੰ ਅੰਗ-ਸੰਗ ਸਮਝ ਕੇ ਅਰਦਾਸ ਕਰਦੀ ਹੈ। ਉਸਦਾ ਕਾਰਨ ਇਹ ਹੈ ਕਿ ਸਭ ਤੋਂ ਇਕਾਗਰ ਤੇ ਰੱਬ ਦੀ ਅਰਦਾਸ ਵਿਚ ਜੁੜਿਆ ਗੁਰੂ ਹੈ। ਇਸ ਲਈ ਗੁਰੂ ਦਾ ਸਾਥ ਲੈਂਦੇ ਹਾਂ ਤਾਂ ਕਿ ਪ੍ਰਮਾਤਮਾ ਅੱਗੇ ਅਰਦਾਸ ਕਰਨ ਲਈ ਸਹਾਇਤਾ ਮਿਲ ਸਕੇ।

੧੩

## ਸਿੱਖ ਪੰਥ ਦੀ ਅਰਦਾਸ

ਜ਼ਾਤੀ ਅਰਦਾਸ ਤਾਂ ਕਿਸੇ ਦੀ ਸਵਾਸ-ਸਵਾਸ ਵੀ ਹੋ ਸਕਦੀ ਹੈ। ਹੋ ਸਕਦਾ ਹੈ ਕਿਸੇ ਗੁਰੂ-ਸਵਾਰੇ ਦਾ ਸਮੁੱਚਾ ਜੀਵਨ ਹੀ ਪ੍ਰਾਰਥਨਾ ਬਣ ਗਿਆ ਹੋਵੇ ਤੇ ਉਸਦਾ ਸਵਾਸ-ਸਵਾਸ ਦਾ ਸਿਮਰਨ ਪ੍ਰਮਾਤਮਾ ਅੱਗੇ ਪ੍ਰਾਰਥਨਾ ਬਣ ਗਿਆ ਹੋਵੇ। ਮੁਬਾਰਕ ਹੈ ਉਸਨੂੰ, ਧੰਨ ਹੈ ਉਸਦਾ ਜੀਵਨ। ਪਰ ਹਰ ਮਨੁੱਖ ਦੀ ਐਸੀ ਅਵਸਥਾ ਨਹੀਂ ਹੋ ਸਕਦੀ। ਜਦੋਂ ਵੀ ਕੋਈ ਜਮਾਤੀ ਸਾਧਨਾ ਹੁੰਦੀ ਹੈ ਉਥੇ ਬਹੁਤਾ ਕਰਨ ਵਾਲਿਆਂ ਦਾ ਹੀ ਧਿਆਨ ਨਹੀਂ ਰੱਖਿਆ ਜਾਂਦਾ ਸਗੋਂ ਜੋ ਘੱਟ ਤੋਂ ਘੱਟ ਕਰ ਸਕਦੇ ਹਨ, ਉਨ੍ਹਾਂ ਦਾ ਵੀ ਧਿਆਨ ਰੱਖਿਆ ਜਾਂਦਾ ਹੈ। ਤੇ ਇਸ ਰਾਹ ਦੇ ਪਾਂਧੀਆਂ ਨੇ ਉਨ੍ਹਾਂ ਨੂੰ ਆਪਣੇ ਨਾਲ ਲੈ ਕੇ ਚੱਲਣਾ ਹੁੰਦਾ ਹੈ।

ਐਸਾ ਹੋ ਸਕਦਾ ਹੈ ਕਿ ਕਿਸੇ ਗੁਰਮੁਖ ਅੰਦਰ ਪ੍ਰੇਮ ਦਾ ਐਸਾ ਹੁਲਾਰਾ ਆਉਂਦਾ ਹੋਵੇ ਕਿ ਉਹ ਘੰਟਿਆਂ-ਬੱਧੀ ਗੁਰਬਾਣੀ ਦੀਆਂ ਤੁਕਾਂ ਪ੍ਰੇਮ ਨਾਲ ਪੜ੍ਹੀ ਜਾਵੇ ਜੋ ਅਰਦਾਸ ਬੇਨਤੀ ਨਾਲ ਸਬੰਧ ਰੱਖਦੀਆਂ ਹਨ। ਪਰ ਵੇਖਣਾ ਇਹ ਹੈ ਕਿ ਸਾਰੀ ਸੰਗਤ ਇਸ ਨਾਲ ਸਾਥ ਦੇ ਰਹੀ ਹੈ ਕਿ ਨਹੀਂ। ਅਕਸਰ ਇਹ ਸ਼ਿਕਾਇਤ ਹੁੰਦੀ ਹੈ ਕਿ ਕਈ ਸੱਜਣ ਬੜੀ ਲੰਮੀ ਅਰਦਾਸ ਕਰਦੇ ਹਨ। ਜਿਸ ਵਿਚ ਬਿਮਾਰ ਤੇ ਬਜ਼ੁਰਗਾਂ ਦਾ ਖੜ੍ਹੇ ਹੋਣਾ ਮੁਸ਼ਕਲ ਹੈ। ਵੈਸੇ ਦੁਨੀਆ ਦੀਆਂ ਸੁਸਾਇਟੀਆਂ ਵਿਚ, ਜਿਨ੍ਹਾਂ ਵਿਚ ਸਿਆਣੇ ਮਨੁੱਖ ਹਨ, ਉਨ੍ਹਾਂ ਵਿਚ ਬਜ਼ੁਰਗਾਂ ਦਾ ਤੇ ਮਰੀਜ਼ਾਂ ਦਾ ਹਰ ਤਰ੍ਹਾਂ ਖ਼ਿਆਲ ਰੱਖਿਆ ਗਿਆ ਹੈ। ਉਨ੍ਹਾਂ ਨੂੰ ਹਰ ਤਰ੍ਹਾਂ ਦੀ ਸਹੂਲਤ ਦਿੱਤੀ ਜਾਣੀ ਚਾਹੀਦੀ ਹੈ। ਗੁਰਦੁਆਰੇ ਵਿਚ ਕੋਈ ਬਜ਼ੁਰਗ ਜਾਂ ਮਰੀਜ਼ ਦੀਵਾਰ ਦੀ ਟੇਕ ਲੈ ਕੇ ਬੈਠ ਗਿਆ ਹੈ ਤਾਂ ਕੋਈ ਹਰਜ ਨਹੀਂ। ਸਾਨੂੰ ਪ੍ਰਸੰਨ ਹੋਣਾ ਚਾਹੀਦਾ ਹੈ ਕਿ ਬਿਮਾਰ ਵੀ ਗੁਰਦੁਆਰੇ ਆ ਰਹੇ ਹਨ। ਮਰੀਜ਼ ਵੀ ਗੁਰਦੁਆਰੇ ਆ ਰਹੇ ਹਨ। ਸੰਤ ਤੇਜਾ ਸਿੰਘ ਜੀ ਨੇ, ਸੰਤ ਅਤਰ ਸਿੰਘ ਜੀ ਦੀ ਜੋ ਜੀਵਨ ਗਾਥਾ ਲਿਖੀ ਹੈ ਉਸ ਵਿਚ ਲਿਖਿਆ ਹੈ ਕਿ ਕਿਸੇ ਅਰਦਾਸੀਏ ਨੂੰ ਉਨ੍ਹਾਂ ਕਿਹਾ ਸੀ ਕਿ ਅਰਦਾਸ ਲੰਮੀ ਨਾ ਕਰਿਆ ਕਰ ਕਿਉਂਕਿ ਦਸੇ ਗੁਰੂ ਇਕ ਲੱਤ ਦੇ ਭਾਰ ਖੜ੍ਹੇ ਹੁੰਦੇ ਹਨ। ਗੁਰੂ ਥਕਦੇ ਹਨ ਜਾਂ ਨਹੀਂ ਇਹ ਗੱਲ ਵੱਖਰੀ ਹੈ। ਪਰ ਇਹ ਤਾਂ ਸਪੱਸ਼ਟ ਹੈ ਕਿ ਸੰਤ ਅਤਰ ਸਿੰਘ ਵਰਗੇ ਮਹਾਂਪੁਰਖ ਵੀ ਚਾਹੁੰਦੇ ਹਨ ਕਿ ਅਰਦਾਸ

ਲੰਮੀ ਨਹੀਂ ਹੋਣੀ ਚਾਹੀਦੀ। ਇਹ ਵਖੇਵੇਂ ਮੁਕਾਉਣ ਵਾਸਤੇ ਹੀ ਸਮੁੱਚੇ ਸਿੱਖ ਪੰਥ ਦੇ ਫੈਸਲੇ ਅਨੁਸਾਰ ਜੋ ਅਰਦਾਸ ਪੰਥ ਪ੍ਰਵਾਨਤ ਅਰਦਾਸ ਹੈ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜੋ ਛਾਪੀ ਹੈ ਇਸ ਵਿਚ ਨਾ ਹੀ ਕੋਈ ਬੇਲੋੜਾ ਤੇ ਵਾਧੂ ਸ਼ਬਦ ਹੈ ਤੇ ਨਾ ਹੀ ਕੋਈ ਘਾਟ ਹੈ। ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੀ ਮਨ ਮਰਜ਼ੀ ਨਾ ਕਰੀਏ। ਇਸ ਅਰਦਾਸ ਤੇ ਕਾਲ ਦਾ ਵੀ ਕੋਈ ਅਸਰ ਨਹੀਂ ਜਾਪਦਾ। ਇਸ ਲਿਖੀ ਹੋਈ ਅਰਦਾਸ ਵਿਚ ਕਦੀ ਵੀ ਕੋਈ ਵਾਧਾ ਕਰਨ ਦੀ ਲੋੜ ਨਹੀਂ ਪਵੇਗੀ। ਇਸ ਵਿਚ ਗੁਰਮਤਿ ਦਾ ਆਸ਼ਾ ਗੁਰਮਤਿ ਦੇ ਸਿਧਾਂਤ ਤੇ ਗੁਰਮਤਿ ਦੀ ਕਮਾਈ ਸਿਮਰਨ ਤੇ ਸੇਵਾ ਗੁਰਮਤਿ ਜੁਗਤਿ ਤੇ ਸਿਖੀ ਦਾ ਇਤਿਹਾਸ ਸਭ ਕੁਝ ਹੀ ਆ ਜਾਂਦਾ ਹੈ। ਧਿਆਨ ਨਾਲ ਵਿਚਾਰੀਏ ਤਾਂ ਇਹ ਸੱਚ ਜਾਪੇਗਾ ਕਿ ਵੱਡਿਆਂ ਦੇ ਸਾਹਮਣੇ ਛੋਟੇ ਜਦੋਂ ਵੀ ਕੋਈ ਬੇਨਤੀ ਕਰਦੇ ਹਨ ਤਾਂ ਬਹੁਤੀ ਲੰਮੀ ਨਹੀਂ ਕਰਦੇ। ਭਾਵ ਬਹੁਤ ਵੱਡਾ ਹੁੰਦਾ ਹੈ ਪਰ ਅੱਖਰ ਬਹੁਤ ਥੋੜ੍ਹੇ ਹੁੰਦੇ ਹਨ। ਸਭ ਤੋਂ ਵੱਡਾ ਪ੍ਰਮਾਤਮਾ ਹੈ ਉਸ ਅੱਗੇ ਜੋ ਜੋਦੜੀ ਕਰਨੀ ਹੈ ਉਹ ਵੀ ਸੰਖੇਪ ਹੀ ਹੋਣੀ ਚਾਹੀਦੀ ਹੈ।

ਅੱਜ ਲੋੜ ਹੈ ਇਸ ਗੱਲ ਦੀ ਕਿ ਹਰ ਅਰਦਾਸੀਏ ਨੂੰ ਪੰਥ ਪ੍ਰਵਾਨਤ ਅਰਦਾਸ ਜੋ ਗੁਟਕੇ ਵਿਚ ਲਿਖੀ ਮਿਲਦੀ ਹੈ ਤੇ ਅਕਾਲ ਤਖਤ ਸਾਹਿਬ ਵਲੋਂ ਰਹਿਤ ਮਰਯਾਦਾ ਦੀ ਕਾਪੀ ਵਿਚ ਛਾਪੀ ਹੈ ਉਹ ਅੱਖਰ-ਅੱਖਰ ਯਾਦ ਕਰ ਲੈਣੀ ਚਾਹੀਦੀ ਹੈ। ਜਿੰਨੇ ਸੋਧੇ ਤੇ ਸੁਥਰੇ ਸ਼ਬਦ ਇਸ ਅਰਦਾਸ ਵਿਚ ਲਿਖੇ ਗਏ ਹਨ, ਕਿਸੇ ਵਿਅਕਤੀ ਵਲੋਂ ਇਸ ਤੋਂ ਚੰਗੇ ਸ਼ਬਦ ਲੱਭਣੇ ਜੇ ਅਸੰਭਵ ਨਹੀਂ ਤਾਂ ਮੁਸ਼ਕਲ ਜ਼ਰੂਰ ਹਨ। ਅਸੀਂ ਜੇ ਪੰਥ ਨੂੰ ਗੁਰੂ ਮੰਨਦੇ ਹਾਂ ਫਿਰ ਪੰਥ ਮਰਯਾਦਾ ਨੂੰ ਸਿਰ ਮੱਥੇ 'ਤੇ ਮੰਨਦਿਆਂ ਅਰਦਾਸ ਦੇ ਸ਼ਬਦ ਉਹੀ ਬੋਲਣੇ ਚਾਹੀਦੇ ਹਨ ਜੋ ਸਮੁੱਚੇ ਪੰਥ ਦੀ ਪ੍ਰਵਾਨਗੀ ਨਾਲ ਲਿਖੇ ਹਨ ਤੇ ਜਿਨ੍ਹਾਂ 'ਤੇ ਗੁਰੂ ਪੰਥ ਦੀ ਮੋਹਰ ਲੱਗੀ ਹੈ।

ਕੁਝ ਬੰਦਿਆਂ ਦੇ ਮਨ ਵਿਚ ਨਵੀਨਤਾ ਦਾ ਚਾਅ ਹੈ। ਕੁਝ ਬੰਦੇ ਅਰਦਾਸ ਵਿਚ ਖੁਸ਼ਾਮਦ ਵੀ ਕਰਦੇ ਹਨ। ਕੁਝ ਐਸੇ ਹਨ ਜਿਨ੍ਹਾਂ ਨੂੰ ਲਿਖੀ ਅਰਦਾਸ ਯਾਦ ਹੀ ਕਰਨ ਦਾ ਧਿਆਨ ਨਹੀਂ ਆਇਆ। ਕਿਸੇ ਢੰਗ ਨਾਲ ਵੀ ਕਹੀਏ ਪੰਥ ਦੀ ਹੁਕਮ-ਅਦੂਲੀ ਤਾਂ ਹੋ ਹੀ ਰਹੀ ਹੈ।

ਅਰਦਾਸ ਕਰਦਿਆਂ ਕਈ ਵਾਰ ਇੰਜ ਮਹਿਸੂਸ ਹੁੰਦਾ ਹੈ ਜਿਵੇਂ ਅਰਦਾਸ ਪ੍ਰਮਾਤਮਾ ਅੱਗੇ ਨਹੀਂ ਕਰ ਰਹੇ ਸਿਰਫ ਸੰਗਤ ਨੂੰ ਸੁਣਾ ਰਹੇ ਹਾਂ। ਅਰਦਾਸੀਆ ਆਪਣਾ ਸਬੰਧ ਗੁਰੂ ਨਾਲ ਬਣਾਉਣ ਦੀ ਬਜਾਇ ਉਨ੍ਹਾਂ ਬੰਦਿਆਂ ਨਾਲ ਬਣਾ ਰਿਹਾ ਹੈ ਜਿਨ੍ਹਾਂ ਨੇ ਭੇਟਾਂ ਰੱਖੀਆਂ ਹਨ। ਸੰਗਤ ਵਿਚ ਖੜ੍ਹੇ ਪ੍ਰੇਮੀਆਂ ਦਾ ਵੀ ਕਈ ਵਾਰ ਇਹ ਹਾਲ ਹੁੰਦਾ ਹੈ ਉਹ ਅਰਦਾਸ ਕਰ ਨਹੀਂ ਰਹੇ ਹੁੰਦੇ ਸਗੋਂ ਸੁਣ ਰਹੇ ਹੁੰਦੇ ਹਨ। ਪੂਰਾ ਹਿਸਾਬ-ਕਿਤਾਬ ਰੱਖ ਕੇ ਸੁਣਦੇ ਹਨ, ਅਰਦਾਸੀਆ ਜੇ 10 ਰੁਪਏ ਦੀ ਭੇਟ ਵਾਲੇ ਨੂੰ ਪੰਜ ਰੁਪਏ ਦੀ ਭੇਟਾ ਕਹਿ ਜਾਏ ਤਾਂ ਉਸਦੀ ਕਰੋਪੀ ਦਾ ਸ਼ਿਕਾਰ ਹੋਣਾ ਪਵੇਗਾ।

ਕਈਆਂ ਥਾਵਾਂ 'ਤੇ ਕੜਾਹ ਪ੍ਰਸ਼ਾਦ ਲਈ ਮਾਇਆ ਭੇਟ ਕਰਨ ਵਾਲਿਆਂ ਦੇ ਨਾਂਵਾਂ ਦੀਆਂ ਇੰਨੀਆਂ ਲੰਮੀਆਂ ਲਿਸਟਾਂ ਹੋ ਜਾਂਦੀਆਂ ਹਨ ਕਿ ਅਰਦਾਸ ਨਾਲੋਂ ਕਈ ਗੁਣਾ ਜ਼ਿਆਦਾ ਸਮਾਂ ਉਹ ਨਾਂ ਲੈਣ 'ਤੇ ਖਰਚ ਹੁੰਦਾ ਹੈ ਤੇ ਸੁਣਨ ਵਾਲਿਆਂ ਦੀ ਤੇ ਕਹਿਣ ਵਾਲਿਆਂ ਦੀ ਜਿੰਨੀ ਇਕਾਗਰਤਾ ਨਾਂਵਾਂ 'ਤੇ ਹੁੰਦੀ ਹੈ ਉੱਨੀ ਬਾਕੀ ਅਰਦਾਸ 'ਤੇ ਨਹੀਂ ਹੁੰਦੀ। ਨਮਾਜ਼ ਪੜ੍ਹਦਿਆਂ ਜਿਸ ਇਮਾਮ ਦਾ ਮਨ ਥਿਰ ਨਹੀਂ ਸੀ ਰਿਹਾ ਸੁਲਤਾਨਪੁਰ ਦੀ ਮਸਜਿਦ ਵਿਚ ਸਤਿਗੁਰਾਂ ਨੇ ਉਸਨੂੰ ਕੀ ਕਿਹਾ ਸੀ ਇਹ ਸਾਨੂੰ ਕਦੀ ਨਹੀਂ ਭੁੱਲਣਾ ਚਾਹੀਦਾ ਕਿ ਉਹ ਗੱਲ ਸਿਰਫ ਮੁੱਲਾਂ ਨੂੰ ਹੀ ਨਹੀਂ ਸੀ ਕਹੀ ਸਾਡੇ ਵਾਸਤੇ ਵੀ ਲਾਗੂ ਹੁੰਦੀ ਹੈ। ਅਸੀਂ ਇਕ-ਇਕ ਬੰਦੇ ਨੂੰ ਸੁਣਾ ਕੇ, ਸੰਬੋਧਨ ਕਰਕੇ ਅਰਦਾਸ ਨਹੀਂ ਕਰਨੀ ਸਗੋਂ ਅਸੀਂ ਅਕਾਲ ਪੁਰਖ ਅੱਗੇ ਅਰਦਾਸ ਕਰਨੀ ਹੈ ਅਤੇ ਸਰਬੱਤ ਦੇ ਭਲੇ ਵਾਸਤੇ ਕਰਨੀ ਹੈ। ਇੰਨੀ ਵਿਸ਼ਾਲਤਾ ਵਿਚ ਮਨ ਨੂੰ ਇਕਾਗਰ ਕਰਨਾ ਹੈ। ਇਕਾਗਰਤਾ ਲਈ ਵੱਡਾ ਗੁਰ ਹੈ ਕਿ ਜੇ ਸਰਬੱਤ ਲਈ ਅਰਦਾਸ ਕਰਨੀ ਹੈ ਤਾਂ ਸਰਬੱਤ ਖਾਲਸਾ ਜੀ ਦੀ ਪ੍ਰਵਾਨਤ ਅਰਦਾਸ ਨੂੰ ਨਾ ਬਦਲੀਏ। ਜੋ ਲਿਖਿਆ ਹੈ ਉਹ ਪੜ੍ਹੀਏ। ਜਦੋਂ ਕਿਸੇ ਉਚੇਚੇ ਕਾਰਜ ਲਈ ਅਰਦਾਸ ਹੋ ਰਹੀ ਹੋਵੇ ਉਸ ਵਾਸਤੇ ਵੀ ਕਿਸੇ ਵਿਅਕਤੀ ਦੇ ਨਾਂ ਦੇ ਜ਼ਿਆਦਾ ਕਲਿਆਣ ਨਹੀਂ ਕਰਨੇ ਚਾਹੀਦੇ। ਭਾਵ-ਪੂਰਤ ਜੋਦੜੀ ਹੋਵੇ ਜੋ ਸੰਖੇਪ ਸ਼ਬਦਾਂ ਵਿਚ ਸਤਿਗੁਰੂ ਅੱਗੇ ਕੀਤੀ ਜਾਵੇ। ਮਨ ਵਿਚ ਅਰਦਾਸ ਦੀ ਭਾਵਨਾ ਬਣੀ ਰਹਿਣੀ ਹੋਰ ਗੱਲ ਹੈ ਭਾਵੇਂ ਅੱਠੇ ਪਹਿਰ ਬਣੀ ਰਹੇ। ਪਰ ਪੰਥਕ ਮਰਯਾਦਾ ਅਨੁਸਾਰ ਜਦੋਂ ਅਰਦਾਸ ਕਰੀਏ ਭਾਵੇਂ ਸੰਗਤੀ ਹੋਵੇ ਭਾਵੇਂ ਇਕੱਲਾ ਸਿੰਘ ਕਰੇ ਸ਼ਬਦ ਉਹੀ ਬੋਲਣੇ ਚਾਹੀਦੇ ਹਨ ਜੋ ਪੰਥ ਪ੍ਰਵਾਨਤ ਹਨ। ਆਪਣੇ ਕੋਲੋਂ ਕੁਝ ਜੋੜਨ ਦੀ ਲੋੜ ਨਹੀਂ ਪੈਂਦੀ, ਸਭ ਕੁਝ ਹੀ ਅਰਦਾਸ ਵਿਚ ਮੰਗਿਆ ਗਿਆ ਹੈ। ਆਪਣੀ ਮੰਗ ਤੋਂ ਇਲਾਵਾ ਸਿੱਖ ਤਾਂ ਇਹ ਸ਼ਬਦ ਵੀ ਕਹਿੰਦਾ ਹੈ ਕਿ ਸਰਬੱਤ ਦੇ ਕਾਰਜ ਰਾਸ ਕਰਨੇ।

ਅਰਦਾਸ ਵਿਚ ਅੱਖਰ ਵਧਾਉਣ ਦੀ ਲੋੜਨ ਨਹੀਂ, ਵਾਧੂ ਐਕਟਿੰਗ ਕਰਨ ਦੀ ਲੋੜ ਨਹੀਂ। ਜੇ ਵਧਾਉਣਾ ਹੀ ਹੈ ਤਾਂ ਦਿਲੀ ਪਿਆਰ ਵਧੇ। ਜੇ ਵਧਾਅ ਕਰਨਾ ਹੀ ਹੈ ਤਾਂ ਇਕਾਗਰਤਾ, ਸ਼ਰਧਾ ਤੇ ਵਿਸ਼ਵਾਸ ਭਰੋਸਾ ਵਧੇ।

• • •

# ੧੪

## ਅਰਦਾਸ ਦੀ ਵਿਆਖਿਆ

*੧ਓ ਵਾਹਿਗੁਰੂ ਜੀ ਕੀ ਫ਼ਤਹਿ ॥*

ਇਸ ਮੰਗਲ ਵਿਚ ਪ੍ਰਮਾਤਮਾ ਤੇ ਗੁਰੂ ਇਕ ਹਨ। ਗੁਰੂ ਨਾਨਕ ਦੇਵ ਜੀ ਨੇ ਜਿਥੇ ੧ਓ ਨਾਲ ਸਤਿਗੁਰੂ ਲਿਖਿਆ ਹੈ ਉਥੇ ਗੁਰੂ ਗੋਬਿੰਦ ਸਿੰਘ ਜੀ ਨੇ ਸਤਿਗੁਰੂ ਦੀ ਥਾਂ ਵਾਹਿਗੁਰੂ ਸ਼ਬਦ ਜੋੜਿਆ ਹੈ। ਜਿਥੇ 'ਸਤਿਗੁਰ ਪ੍ਰਸਾਦਿ' ਸ਼ਬਦ ਹੈ ਕਿ ਸਭ ਕੁਝ ਸਤਿਗੁਰੂ ਦੀ ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ, ਗੁਰੂ ਗੋਬਿੰਦ ਸਿੰਘ ਜੀ ਇਸ ਪ੍ਰਾਪਤੀ ਨੂੰ ਫ਼ਤਿਹ ਕਹਿੰਦੇ ਹਨ। ਗੁਰੂ ਅਸਚਰਜ ਵਿਚ ਅਭੇਦ ਹੋ ਕੇ ਵਾਹਿਗੁਰੂ ਹੋ ਜਾਂਦਾ ਹੈ। ਫਿਰ ਗੁਰੂ ਇਕ ਸਰੀਰ ਨਹੀਂ ਰਹਿ ਜਾਂਦਾ ਸਗੋਂ ਉਸਦੀ ਜੋਤ ਹੁੰਦਾ ਹੈ ਜੋ ਇਕ ਰਸ ਰਹਿਣ ਵਾਲਾ ੧ਓ ਹੈ। ਜਿਥੇ ਹੰਕਾਰ ਹੈ ਉਥੇ ਆਪਣੀ ਫ਼ਤਿਹ ਦੀ ਗੱਲ ਹੋਵੇਗੀ। ਜਿਥੇ ਪ੍ਰੇਮ ਹੈ ਉਥੇ ਫ਼ਤਿਹ ਆਵੇਗੀ ਪਰ ੧ਓ, ਵਾਹਿਗੁਰੂ ਜੀ ਦੁਆਰਾ, ਗੁਰ ਪ੍ਰਸਾਦਿ ਦੁਆਰਾ। ਉਸ ਵਾਹਿਗੁਰੂ ਜੀ ਦੀ ਫ਼ਤਿਹ ਪਹਿਲੇ ਕਹੀ ਹੈ, ਮੰਗੀ ਨਹੀਂ, ਹੈ, ਸਦਾ ਹੈ, ਸਿਰਫ ਦੁਹਰਾਇਆ ਹੈ ਉਸਦੀ ਫ਼ਤਿਹ ਨੂੰ, ਜੋ ਸਦਾ ਹੀ ਇਕ ਰਸ ਹੈ।

*ਸ੍ਰੀ ਭਗੌਤੀ ਜੀ ਸਹਾਇ ॥*

ਪ੍ਰਮਾਤਮਾ ਦੇ ਅਨੇਕਾਂ ਰੂਪ ਹਨ ਜਦੋਂ ਪ੍ਰਮਾਤਮਾ ਸ਼ਕਤੀ ਰੂਪ ਬਣ ਕੇ ਵਰਤਦਾ ਹੈ, ਗੁਰੂ ਗੋਬਿੰਦ ਸਿੰਘ ਜੀ ਦੀ ਦ੍ਰਿਸ਼ਟੀ ਵਿਚ ਉਸ ਵੇਲੇ ਉਹ ਭਗੌਤੀ ਹੈ। ਸ਼ਸਤਰਾਂ ਦੀ ਮੁਖੀ ਸ੍ਰੀ ਸਾਹਿਬ ਹੈ ਉਸੇ ਲਈ ਇਸਦਾ ਨਾਂ ਵੀ ਭਗੌਤੀ ਹੈ। ਦੇਵੀਆਂ ਦੀ ਮੁੱਖੀ ਦੇਵੀ ਨਾਂ ਵੀ ਭਗੌਤੀ ਹੈ, ਸ਼ਕਤੀਆਂ ਦੀ ਮੁੱਖੀ ਸ਼ਕਤੀ ਦਾ ਨਾਂ ਵੀ ਭਗੌਤੀ ਹੈ।

ਇਥੇ ਇਹ ਯਾਦ ਰੱਖਣਾ ਹੈ ਕਿ ਗੁਰੂ ਸਾਹਿਬ ਕਿਸੇ ਦੇਵੀ ਭਗੌਤੀ ਤੋਂ ਸਹਾਇਤਾ ਨਹੀਂ ਮੰਗਦੇ। ਉਹ ਤਾਂ ਪ੍ਰਮਾਤਮਾ ਦੀ ਸ਼ਕਤੀ ਦਾ ਪ੍ਰਤੀਕ ਸ੍ਰੀ ਸਾਹਿਬ

ਨੂੰ ਸਾਹਮਣੇ ਰੱਖ ਕੇ ਉਸ ਪਰਮਸੱਤਾ ਪ੍ਰਮਾਤਮਾ ਦਾ ਧਿਆਨ ਧਰਕੇ ਉਸ ਪਾਸੋਂ ਹੀ ਸਹਾਇਤਾ ਮੰਗਦੇ ਹਨ।

*ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦*

ਸ੍ਰੀ ਚੰਡੀ ਦੀ ਵਾਰ ਲਿਖਣ ਲੱਗਿਆਂ ਇਹ ਸਿਰਲੇਖ ਦਿੱਤਾ ਹੈ ਕਿ ਇਹ ਵਾਰ ਗੁਰੂ ਗੋਬਿੰਦ ਸਿੰਘ ਜੀ ਦੀ ਲਿਖੀ ਹੈ। ਇਸ ਨੂੰ ਦਸ ਨਹੀਂ ਪੜ੍ਹਨਾ ਚਾਹੀਦਾ ਦਸਵੀਂ ਪੜ੍ਹਨਾ ਚਾਹੀਦਾ ਹੈ।

*ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ ॥*

ਮੈਂ ਪਹਿਲਾਂ ਪ੍ਰਮਾਤਮਾ ਦੀ ਪਰਮਸੱਤਾ ਨੂੰ ਯਾਦ ਕਰਕੇ ਗੁਰੂ ਨਾਨਕ ਨੂੰ ਧਿਆ ਲੈਂਦਾ ਹਾਂ।

*ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ ॥*

ਫਿਰ ਅਰਦਾਸ ਕਰਦਾ ਹਾਂ, ਹੇ ਗੁਰੂ ਅੰਗਦ ਤੇ ਅਮਰਦਾਸ ਰਾਮਦਾਸ ਜੀ ਮੇਰੇ ਸਹਾਇਕ ਹੋਵੋ।

*ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿ ਰਾਇ।*
*ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖ ਜਾਇ।*

ਫਿਰ ਅਰਜਨ ਤੇ ਹਰਿਗੋਬਿੰਦ ਜੀ, ਨੂੰ ਸ੍ਰੀ ਹਰਿ ਰਾਇ ਨੂੰ ਸਿਮਰਦਾ ਹਾਂ।

ਸ੍ਰੀ ਹਰਿਕ੍ਰਿਸ਼ਨ ਨੂੰ ਧਿਆਉਣਾ ਚਾਹੀਦਾ ਹੈ ਜਿਸ ਦੇ ਵੇਖਿਆਂ, ਦਰਸ਼ਨ ਕੀਤਿਆਂ ਸਾਰੇ ਦੁੱਖ ਦੂਰ ਹੋ ਜਾਂਦੇ ਹਨ।

*ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ।*

ਤੇਗ ਬਹਾਦਰ ਜੀ ਦੇ ਸਿਮਰਨ ਕੀਤਿਆਂ ਘਰ ਵਿਚ ਨਉ ਖਜ਼ਾਨੇ ਦੌੜ ਕੇ ਆ ਜਾਂਦੇ ਹਨ।

*ਸਭ ਥਾਈਂ ਹੋਇ ਸਹਾਇ ।*

ਸਾਰੇ ਥਾਵਾਂ 'ਤੇ ਹੀ ਸਤਿਗੁਰ ਜੀ ਸਹਾਈ ਹੋਣਾ।

ਗੁਰ ਵਿਅਕਤੀਆਂ ਵੇਲੇ ਇਕ ਪਰੰਪਰਾ ਸੀ ਕਿ ਜਿਹੜਾ ਗੁਰ ਵਿਅਕਤੀ ਸਰੀਰ ਕਰਕੇ ਕਾਇਮ ਸੀ ਉਸਦਾ ਨਾਂ ਨਹੀਂ ਸੀ ਲਿਆ ਜਾਂਦਾ, ਅਗੋਂ ਗੁਰੂ ਗੋਬਿੰਦ ਸਿੰਘ ਜੀ ਦਾ ਨਾਂ ਖਾਲਸਾ ਪੰਥ ਨੇ ਲਿਖਿਆ ਹੈ।

*ਦਸਵਾਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸਭ ਥਾਈ ਹੋਇ ਸਹਾਇ।*

ਐਸਾ ਖ਼ਿਆਲ ਬਿਲਕੁਲ ਹੀ ਨਿਰਮੂਲ ਹੈ ਕਿ ਗੁਰੂ ਨਾਨਕ ਦੇਵ ਨੂੰ ਧਿਆਉਣਾ ਹੈ। ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਗੁਰੂ ਗੋਬਿੰਦ ਸਿੰਘ ਤੋਂ ਸਹਾਇਤਾ ਮੰਗੀ ਹੈ ਤੇ ਗੁਰੂ ਅਰਜਨ ਦੇਵ, ਹਰਿਗੋਬਿੰਦ ਤੇ ਗੁਰੂ ਹਰਿ ਰਾਇ

ਜੀ ਨੂੰ ਸਿਮਰਨਾ ਹੀ ਹੈ। ਇਨ੍ਹਾਂ ਕੋਲੋਂ ਮੰਗਣਾ ਕੁਝ ਨਹੀਂ ਤੇ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਸਿਰਫ ਵੇਖਣਾ ਹੀ ਹੈ। ਸਿਰਫ ਦਰਸ਼ਨ ਹੀ ਕਰਨੇ ਹਨ ਤੇ ਫਿਰ ਕਰਨ ਵੀ ਉਹ ਜਿਹੜੇ ਦੁਖੀ ਹੋਣ। ਗੁਰੂ ਤੇਗ ਬਹਾਦਰ ਨੂੰ ਉਹੀ ਸਿਮਰਨ, ਜੋ ਗਰੀਬ ਹੋਣ ਤਾਕਿ ਧਾ ਕੇ ਨੌ ਖਜ਼ਾਨੇ ਆ ਜਾਣ।

ਸਤਿਗੁਰਾਂ ਬਾਰੇ ਐਸੀਆਂ ਵੰਡੀਆਂ ਕਦੀ ਨਹੀਂ ਪਾਉਣੀਆਂ ਚਾਹੀਦੀਆਂ। ਵਿਚਾਰ ਨਾਲ ਪੜ੍ਹਾਂਗੇ ਤਾਂ ਪਤਾ ਲੱਗੇਗਾ ਇਹ ਪਉੜੀ ਕਾਵਿ ਰਚਨਾ ਹੈ ਜਿਸ ਵਿਚ ਹਰ ਵਾਰੀ ਧਿਆਇ ਨਹੀਂ ਲਿਖੀ ਜਾਣਾ, ਹਰ ਵਾਰੀ ਸਹਾਇ ਨਹੀਂ ਲਿਖੀ ਜਾਣਾ। ਕਾਫੀਏ ਬਦਲਣੇ ਹੀ ਹਨ। ਭਾਵ ਸਾਰੀ ਪਉੜੀ ਦਾ ਅਖੀਰ ਹੈ ਤੇ ਪਉੜੀ ਦਾ ਨਿਯਮ ਵੀ ਇਹੋ ਹੈ ਜੋ ਆਖਰੀ ਅੱਧੀ ਪੰਗਤੀ ਹੁੰਦੀ ਹੈ ਉਸ ਵਿਚ ਪਉੜੀ ਦਾ ਸਾਰਅੰਸ਼ ਹੁੰਦਾ ਹੈ। ਇਹੀ ਨਿਯਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਕੰਮ ਕਰ ਰਿਹਾ ਹੈ, ਇਹੀ ਨਿਯਮ ਭਾਈ ਗੁਰਦਾਸ ਜੀ ਦੀਆਂ ਪਉੜੀਆਂ ਵਿਚ ਹੈ। ਇਹੀ ਨਿਯਮ ਇਥੇ ਹੈ। ਅਖੀਰ ਹੈ :

*ਸਭ ਥਾਈ ਹੋਇ ਸਹਾਇ ।*

ਧਿਆਉਂਦਾ ਹਾਂ। ਸਿਮਰਦਾ ਹਾਂ। ਸਹਾਇਤਾ ਮੰਗਦਾ ਹਾਂ ਤੁਸੀਂ ਸਾਰੇ ਥਾਵਾਂ 'ਤੇ ਮੇਰੀ ਸਹਾਇਤਾ ਕਰਨੀ। ਐਸੀ ਗੱਲ ਨਹੀਂ ਕਿ ਕੁਝ ਗੁਰੂ ਸਿਮਰਨ ਵਾਸਤੇ ਹਨ, ਕੁਝ ਧਿਆਉਣ ਵਾਸਤੇ ਹਨ, ਕੁਝ ਵੇਖਣ ਵਾਸਤੇ ਹਨ, ਨਹੀਂ ਗੁਰੂ ਇਕ ਹੈ, ਉਹ ਜੋਤ ਹੈ, ਉਸ ਕੋਲੋਂ ਸਹਾਇਤਾ ਮੰਗੀ ਹੈ।

ਅੱਜ ਹਾਜ਼ਰ ਨਾਜ਼ਰ ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਖਾਲਸਾ ਪੰਥ ਦੇ ਗੁਰੂ ਹਨ ਦਸਾਂ ਗੁਰ ਜਾਮਿਆਂ ਵਿਚ ਜੋ ਜੋਤ ਵਰਤੀ ਸੀ ਉਹ ਅੱਜ ਇਥੇ ਟਿਕੀ ਜੋਤ ਉਸ ਬਰਕਤ ਉਸ ਸ਼ਕਤੀ ਦਾ ਨਾਂ ਹੈ ਜੋ ਗੁਰੂ ਨਾਨਕ ਦੇਵ ਜੀ ਨੂੰ ਬਖਸ਼ਿਸ਼ ਰੂਪ ਵਿਚ ਪ੍ਰਮਾਤਮਾ ਦੇ ਦਰੋਂ ਪ੍ਰਾਪਤ ਹੋਈ ਸੀ।

ਭਾਈ ਗੁਰਦਾਸ ਜੀ ਲਿਖਦੇ ਹਨ :

*ਪਹਿਲਾਂ ਬਾਬੇ ਪਾਇਆ ਬਖਸ਼ ਦਰ ਪਿਛੋ ਦੇ ਫਿਰ ਘਾਲ ਕਮਾਈ ।*

ਉਹ ਦਰ ਦੀ ਬਖਸ਼ਿਸ਼ ਹੀ ਜੋਤ ਹੈ। ਉਹ ਬਖਸ਼ਿਸ਼ ਹੀ ਗੁਰੂ ਹੈ। ਉਹ ਬਖਸ਼ਿਸ਼ ਦਸਾਂ ਜਾਮਿਆਂ ਵਿਚ ਵਰਤੀ। ਅੱਜ ਉਹੋ ਸ਼ਕਤੀ, ਉਹ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਇਸ ਲਈ ਦਸਾਂ ਪਾਤਸ਼ਾਹੀਆਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰਕੇ ਬੋਲੋ ਜੀ ਵਾਹਿਗੁਰੂ।

*ਪੰਜਾਂ ਪਿਆਰਿਆਂ ਚੌਹਾਂ ਸਾਹਿਬਜ਼ਾਦਿਆਂ ਚਾਲੀਆਂ ਮੁਕਤਿਆਂ ਹਠੀਆਂ ਜਪੀਆਂ ਤਪੀਆਂ ਜਿਨ੍ਹਾਂ ਨਾਮ ਜਪਿਆ ਵੰਡ ਛਕਿਆ ਦੇਗ ਚਲਾਈ ਤੇਗ ਵਾਹੀ ਦੇਖ ਕੇ ਅਣਡਿੱਠ ਕੀਤਾ ਤਿਨ੍ਹਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰਕੇ ਖਾਲਸਾ ਜੀ ਬੋਲੋ ਜੀ ਵਾਹਿਗੁਰੂ ।*

ਚੌਹਾਂ ਸਾਹਿਬਜ਼ਾਦਿਆਂ ਦੀ ਕੁਰਬਾਨੀ ਘੱਟ ਨਹੀਂ ਪਰ ਪੰਜ ਪਿਆਰੇ ਤਾਂ ਪੰਥ ਦੇ ਗੁਰੂ ਹਨ। ਪੰਜਾਂ ਨੂੰ ਤਾਂ ਸਤਿਗੁਰਾਂ ਆਪਣਾ ਅਧਿਕਾਰ ਦਿੱਤਾ ਸੀ। ਇਸ ਲਈ

ਸਿੱਖ ਲਈ ਪੰਜ ਪਿਆਰੇ ਪਹਿਲਾਂ ਹਨ। ਇਕ ਉਨ੍ਹਾਂ ਸਿਰ ਵੀ ਪਹਿਲਾਂ ਭੇਟ ਕੀਤੇ ਹਨ। ਇਸੇ ਲਈ ਗੁਰੂ ਜੀ ਵੀ ਉਨ੍ਹਾਂ ਪੰਜਾਂ ਦੇ ਹੁਕਮ ਨੂੰ ਮੰਨਦੇ ਰਹੇ, ਸਾਹਿਬਜ਼ਾਦੇ ਵੀ ਮੰਨਦੇ ਰਹੇ। ਇਸੇ ਲਈ ਅੱਜ ਅਸੀਂ ਚੌਹਾਂ ਸਾਹਿਬਜ਼ਾਦਿਆਂ ਦਾ ਨਾਂ ਅਰਦਾਸ ਵਿਚ ਬਾਅਦ ਵਿਚ ਲੈਂਦੇ ਹਾਂ ਪੰਜਾਂ ਪਿਆਰਿਆਂ ਦਾ ਪਹਿਲਾਂ ਲੈਂਦੇ ਹਾਂ। ਚਾਲੀ ਮੁਕਤੇ ਕਿਹੜੇ ਹਨ। ਚਾਲੀ ਮੁਕਤੇ ਉਹ ਵੀ ਕਹੇ ਹਨ ਜਿਹੜੇ ਚਮਕੌਰ ਸਾਹਿਬ ਸ਼ਹੀਦ ਹੋਏ ਸਨ। ਵੈਸੇ ਤਾਂ ਜਿਨ੍ਹਾਂ ਸਿੱਖੀ ਘਾਲੀ ਹੈ ਉਹ ਸਾਰੇ ਹੀ ਮੁਕਤੇ ਹਨ। ਪਰ ਮੁਕਤੇ ਸ਼ਬਦ ਦੱਸਦਾ ਹੈ ਕਿ ਇਤਿਹਾਸਕ ਮੁਕਤੇ ਉਹੀ ਹਨ ਜਿਨ੍ਹਾਂ ਦੇ ਸ਼ਹੀਦੀ ਅਸਥਾਨ 'ਤੇ ਗੁਰਦੁਆਰਾ ਮੁਕਤਸਰ ਕਾਇਮ ਹੈ। ਉਹ ਅਸਥਾਨ ਬਹੁਤ ਵੱਡੀ ਗਵਾਹੀ ਹੈ ਜਿੱਥੇ ਪਾਤਸ਼ਾਹ ਨੇ ਟੁੱਟੀ ਗੰਢੀ ਸੀ।

ਹੱਠੀ ਉਹ ਹੁੰਦਾ ਹੈ ਜੋ ਆਪਣੇ ਸਿਦਕ 'ਤੇ ਦ੍ਰਿੜ੍ਹ ਰਹੇ, ਪੱਕਾ ਰਹੇ, ਸੱਚ ਤੇ ਦ੍ਰਿੜ੍ਹ ਰਹੇ। ਇਸੇ ਹੱਠ ਕਰਕੇ ਸਿੱਖਾਂ ਨੇ ਸਿਦਕ ਨਿਭਾਇਆ ਸੀ। ਜਪੀ ਹਨ ਜਿਨ੍ਹਾਂ ਨੇ ਬਾਣੀ ਪੜ੍ਹੀ ਹੈ। ਗੁਰ ਬਾਣੀ ਜਪੀ ਹੈ। ਇਹ ਯਾਦ ਰੱਖਣਾ ਵਾਹਿਗੁਰੂ ਮੰਤਰ ਜਾਂ ਮੂਲ ਮੰਤਰ ਬਾਣੀ ਤੋਂ ਵੱਖ ਨਹੀਂ, ਬਾਣੀ ਦੇ ਵਿਚ ਹੀ ਹਨ। ਜਿਨ੍ਹਾਂ ਸੇਵਾ ਵਿਚ ਘਾਲ ਘਾਲੀ ਹੈ ਉਹ ਤਪੀ ਹਨ ਜਿਨ੍ਹਾਂ ਨੇ ਨਾਮ ਜਪਿਆ ਹੈ; ਜਿਨ੍ਹਾਂ ਧਰਮ ਦੀ ਕਿਰਤ ਕੀਤੀ, ਵੰਡ ਕੇ ਛਕਿਆ ਹੈ। ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ ਜੇ ਮਨ ਵਿਚ ਵੰਡ ਛਕਣੇ ਦੀ ਭਾਵਨਾ ਹੋਵੇ ਤਾਂ ਇਕ ਤਿਲ ਵੀ ਵੰਡਿਆ ਜਾ ਸਕਦਾ ਹੈ ਤੇ ਵੰਡ ਕੇ ਵਿਖਾ ਦਿੱਤਾ ਸੀ। ਦੇਗ, ਲੰਗਰ ਵਰਤਾਇਆ। ਜ਼ੁਲਮ ਰੋਕਣ ਲਈ ਸ੍ਰੀ ਸਾਹਿਬ ਚਲਾਈ। ਵੇਖ ਕੇ ਅਣਡਿੱਠ ਕਰਨਾ ਕੀ ਹੈ : ਦੂਸਰੇ ਦਾ ਅਵਗੁਣ ਨਾ ਚਿਤਾਰਨਾ ਤੇ ਉਸਨੂੰ ਸੁਧਰ ਜਾਣ ਦਾ ਮੌਕਾ ਦੇਣਾ। ਬੰਦਾ ਕਦੀ ਦੂਸਰੇ ਨੂੰ ਉਸਦੇ ਉਹ ਅਵਗੁਣ ਹੀ ਮੁਆਫ਼ ਕਰ ਦੇਵੇ ਜੋ ਇਹਨੇ ਆਪ ਕੀਤੇ ਹਨ ਤਾਂ ਇਸ ਅਵਸਥਾ ਦੇ ਨੇੜੇ ਹੋ ਸਕਦਾ ਹੈ। ਇਹ ਜੋ ਉਪਰਲੇ ਗੁਣ ਹਨ ਇਹ ਮਨੁੱਖ ਨੂੰ ਸਚਿਆਰ ਬਣਾ ਦਿੰਦੇ ਹਨ। ਉਹ ਗੁਰੂ ਦੇ ਪਿਆਰੇ ਬਣ ਜਾਂਦੇ ਹਨ। ਇਨ੍ਹਾਂ ਦੀ ਕਮਾਈ ਵੱਲ ਧਿਆਨ ਧਰਨਾ ਹੈ ਤੇ ਵਾਹਿਗੁਰੂ ਬੋਲਣਾ ਹੈ। ਜਦੋਂ ਵੀ ਵੱਡਿਆਂ ਦੀਆਂ ਸਿਫਤਾਂ ਬੰਦਾ ਸੁਣਦਾ ਹੈ ਇਸਦੇ ਮਨ ਦੀਆਂ ਦੋ ਹਾਲਤਾਂ ਹੁੰਦੀਆਂ ਹਨ। ਜਾਂ ਤਾਂ ਇਹ ਈਰਖਾ ਕਰਦਾ ਹੈ ਕਿ ਇਹ ਅੱਗੇ ਕਿਉਂ ਲੰਘ ਗਏ ਹਨ ਜਾਂ ਫਿਰ ਢਹਿੰਦੀ ਕਲਾ ਵਿਚ ਚਲਾ ਜਾਂਦਾ ਹੈ ਕਿ ਇਹ ਵੱਡਿਆਂ ਦਾ ਹੀ ਕੰਮ ਹੈ, ਮੇਰੇ ਵੱਸ ਦੀ ਗੱਲ ਨਹੀਂ। ਪਰ ਅਰਦਾਸ ਵਿਚ ਜੁੜੇ ਖਾਲਸੇ ਨੇ ਨਾ ਤਾਂ ਈਰਖਾ ਕਰਨੀ ਹੈ ਅਤੇ ਨਾ ਹੀ ਬੇਵਸ ਹੋਣਾ ਹੈ। ਇਸ ਨੇ ਸਹਾਇਤਾ ਲੈ ਕੇ ਚੜ੍ਹਦੀ ਕਲਾ ਵਿਚ ਜਾਣਾ ਹੈ ਅਤੇ ਮੂੰਹੋਂ ਕਹਿਣਾ ਹੈ ਵਾਹਿਗੁਰੂ।

*ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਾਏ ਖੋਪਰੀਆਂ ਲੁਹਾਈਆਂ, ਚਰਖੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ ਸਿਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰਕੇ ਖਾਲਸਾ ਜੀ ਬੋਲੋ ਜੀ ਵਾਹਿਗੁਰੂ।*

ਧਰਮ ਹੇਤ ਸੀਸ ਜਿੱਥੇ ਸਿੰਘਾਂ ਨੇ ਦਿਤੇ ਹਨ ਉਥੇ ਸਿੰਘਣੀਆਂ ਨੇ ਬਰਾਬਰ ਹਿੱਸਾ ਪਾਇਆ ਹੈ। ਬੰਦ-ਬੰਦ ਅਨੇਕਾਂ ਦੇ ਕੱਟੇ ਗਏ। ਇਸੇ ਲਈ ਇਕ ਭਾਈ ਮਨੀ ਸਿੰਘ ਜੀ ਦਾ ਨਾਂ ਨਹੀਂ ਲਿਖਿਆ। ਖੋਪਰੀਆਂ ਲੁਹਾਈਆਂ ਸ਼ਬਦ ਦੱਸਦਾ ਹੈ ਕਿ ਅਨੇਕਾਂ ਦੀਆਂ ਖੋਪਰੀਆਂ ਉਤਾਰੀਆਂ ਹਨ। ਚਰਖੀਆਂ ਤੇ ਸਿਰਫ ਤਾਰੂ ਸਿੰਘ, ਸੁਬੇਗ ਸਿੰਘ, ਸ਼ਾਹਬਾਜ਼ ਸਿੰਘ ਤੱਕ ਹੀ ਨਹੀਂ ਅਨੇਕਾਂ ਸਿੰਘ ਚੜ੍ਹੇ ਹਨ। ਆਰਿਆਂ ਨਾਲ ਸ਼ਬਦ ਦੱਸਦਾ ਹੈ ਭਾਈ ਮਤੀ ਦਾਸ ਹੀ ਨਹੀਂ ਅਨੇਕਾਂ ਨੂੰ ਚੀਰਿਆ ਗਿਆ ਹੈ। ਇਕ ਸ਼ਹੀਦ ਦੀ ਸਿਫਤ ਕਰਦਿਆਂ ਬਾਕੀ ਦਿਆਂ ਨੂੰ ਨਜ਼ਰ-ਅੰਦਾਜ਼ ਨਾ ਕਰ ਜਾਈਏ। ਇਸੇ ਲਈ ਨਾਂ ਨਹੀਂ ਲਿਖੇ ਤੇ ਸਾਰੇ ਲਿਖਾਂਗੇ ਵੀ ਕਿਵੇਂ। ਇਹ ਤਾਂ ਲੇਖਾ ਵੀ ਅਲੇਖ ਹੋ ਜਾਵੇਗਾ।

ਗੁਰਦੁਆਰਿਆਂ ਦੀ ਸੇਵਾ ਲਈ ਅਨੇਕਾਂ ਕੁਰਬਾਨੀਆਂ ਹੋਈਆਂ ਹਨ। ਪ੍ਰੋਫੈਸਰ ਪੂਰਨ ਸਿੰਘ ਨੇ ਠੀਕ ਹੀ ਕਿਹਾ ਹੈ ਕਿ ਸਿੱਖਾ ਤੂੰ ਦਰਬਾਰ ਸਾਹਿਬ ਪਰਕਰਮਾ ਵਿਚ ਜਦੋਂ ਗੁਜ਼ਰਦਾ ਹੈਂ, ਤੂੰ ਸਿਲਾਂ ਤੋਂ ਨਹੀਂ, ਸ਼ਹੀਦਾਂ ਦੇ ਸਿਰਾਂ ਤੋਂ ਗੁਜ਼ਰ ਕੇ ਜਾ ਰਿਹਾ ਹੈਂ। ਇਕ ਅਦੀਬ ਕਹਿੰਦੇ ਹਨ :

*ਜ਼ਰੋਂ ਮੇ ਇਸ ਜਗ੍ਹਾ ਕੇ ਸ਼ਹੀਦੋਂ ਕਾ ਖ਼ੂਨ ਹੈ*
*ਅਹਿਲੇ ਜ਼ਮਾਨਾ ਚਲੇ ਜ਼ਰਾ ਦੇਖ ਭਾਲ ਕੇ ।*

ਹਰ ਗੁਰਦੁਆਰਾ ਸਤਿਗੁਰ ਦਾ ਘਰ ਹੈ। ਇਨ੍ਹਾਂ ਦੀ ਸੇਵਾ ਲਈ ਕੁਰਬਾਨੀਆਂ ਬਰਾਬਰ ਹਨ। ਅਨੇਕਾਂ ਸਿੱਖਾਂ ਨੂੰ ਕਿਹਾ ਗਿਆ ਧਰਮ ਛੱਡ ਦਿਓ ਅਸੀਂ ਤੁਹਾਨੂੰ ਛੱਡ ਦਿੰਦੇ ਹਾਂ ਪਰ ਉਨ੍ਹਾਂ ਧਰਮ ਨਹੀਂ ਹਾਰਿਆ। ਉਨ੍ਹਾਂ ਦਾ ਸਵਾਸ-ਸਵਾਸ ਸਨਮੁਖ ਹੋ ਕੇ ਸਿੱਖ ਰਿਹਾ। ਉਨ੍ਹਾਂ ਦਾ ਰੋਮ-ਰੋਮ ਸਿੱਖ ਰਿਹਾ। ਉਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਵਾਹਿਗੁਰੂ ਬੋਲਦੇ ਹਾਂ।

ਕੋਈ ਸਿੰਘ ਇਕੱਲਾ ਵੀ ਅਰਦਾਸ ਕਰਦਾ ਹੈ ਤਾਂ ਉਸ ਦਾ ਵਿਸ਼ਵਾਸ ਹੁੰਦਾ ਹੈ ਕਿ ਜਿਨ੍ਹਾਂ ਦੀ ਕਮਾਈ ਦਾ ਮੈਂ ਧਿਆਨ ਧਰਦਾ ਹਾਂ ਇਨ੍ਹਾਂ ਦਾ ਸੰਗ ਸਾਥ ਮੇਰੀ ਸਹਾਇਤਾ ਵਾਸਤੇ ਮੇਰੇ ਨਾਲ ਹੈ। ਇਨ੍ਹਾਂ ਦੀ ਬਰਕਤ ਕਮਾਈ ਜੋ ਸਦਾ ਅਮਰ ਹੈ, ਉਹ ਮੇਰੇ ਅੰਗ-ਸੰਗ ਹੈ। ਮੈਂ ਇਕੱਲਾ ਨਹੀਂ ਗੁਰੂ ਤੇ ਗੁਰੂ ਦੀ ਸੰਗਤ ਮੇਰੇ ਨਾਲ ਹੈ।

ਅਰਦਾਸ ਦਾ ਭਾਵ ਬਹੁਤ ਵਿਸ਼ਾਲ ਰੱਖਣ ਵਾਸਤੇ, ਅਰਦਾਸ ਵਿਚ ਸ਼ਹੀਦਾਂ ਦੇ ਤੇ ਹੋਰ ਘਾਲਣਾ ਘਾਲਣ ਵਾਲਿਆਂ ਦੇ ਨਾਂ ਤੇ ਥਾਂ ਨਹੀਂ ਲਿਖੇ ਗਏ।

ਇਕ ਖ਼ਾਸ ਧਿਆਨ ਰੱਖਿਆ ਗਿਆ ਹੈ ਕਿ ਗੁਰ ਵਿਅਕਤੀਆਂ ਤੋਂ ਬਿਨਾਂ ਕਿਸੇ ਵਿਅਕਤੀ ਦਾ ਨਾਂ ਨਹੀਂ ਲਿਖਿਆ। ਇਕ ਸ਼ਹੀਦ ਦਾ ਨਾਂ ਲਵਾਂਗੇ ਤਾਂ ਬਾਕੀ ਸ਼ਹੀਦਾਂ ਨਾਲ ਵਿਤਕਰਾ ਹੋਵੇਗਾ। ਇਕ ਨਾਮ ਜਪਣ ਵਾਲੇ, ਵੰਡ ਛਕਣ ਵਾਲੇ ਦਾ ਨਾਂ ਲਵਾਂਗੇ ਤਾਂ ਬਾਕੀ ਦਿਆਂ ਨਾਲ ਬੇਇਨਸਾਫ਼ੀ ਹੋਵੇਗੀ। ਜਤਨ ਕੀਤਾ ਗਿਆ ਹੈ ਕਿ ਅਰਦਾਸ ਵਿਚ ਘੱਟ ਤੋਂ ਘੱਟ ਵਿਅਕਤੀਆਂ ਦੇ ਨਾਂ ਆਉਣ। ਗੁਰ ਵਿਅਕਤੀਆਂ ਦੇ ਨਾਂ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਉਚਾਰਨ ਕੀਤੀ ਪਉੜੀ

ਵਿਚ ਹਨ, ਵਾਰਤਕ ਅਰਦਾਸ ਵਿਚ ਨਹੀਂ। ਅਖੀਰ 'ਤੇ ਨਾਨਕ ਨਾਮ ਇਕ ਵਾਰ ਆਉਂਦਾ ਹੈ। ਅਸਥਾਨਾਂ ਵਿਚੋਂ ਕੇਂਦਰੀ ਅਸਥਾਨ ਸ੍ਰੀ ਅੰਮ੍ਰਿਤਸਰ ਦਾ ਨਾਂ ਹੈ। ਸਿੱਖ ਪੰਥ ਨੇ ਬੜੀ ਸੁਘੜਤਾ ਤੋਂ ਕੰਮ ਲਿਆ ਹੈ, ਪੰਥ ਤੇ ਗੁਰੂ ਵਿਚ ਫ਼ਰਕ ਨਹੀਂ। ਪੰਥ ਵਿਚ ਗੁਰੂ ਦੀ ਜੋਤ ਵਰਤਦੀ ਹੈ। ਗੁਰੂ ਪੰਥ ਨੇ ਅਰਦਾਸ ਨੂੰ ਜਿਵੇਂ ਰੱਬ ਸਰਬ ਵਿਆਪਕ ਹੈ ਤੇ ਬੇਹੱਦ ਹੈ ਉਸਨੂੰ ਹੱਦਾਂ ਵਿਚ ਨਹੀਂ ਬੰਨਿਆ ਜਾ ਸਕਦਾ ਉਸਨੂੰ ਨਾਂਵਾਂ ਥਾਂਵਾਂ ਵਿਚ ਸੀਮਤ ਨਹੀਂ ਕੀਤਾ ਜਾ ਸਕਦਾ ਇਸੇ ਤਰ੍ਹਾਂ ਉਸ ਅੱਗੇ ਕੀਤੀ ਅਰਦਾਸ ਨੂੰ ਵੀ ਨਾਂਵਾਂ ਥਾਂਵਾਂ ਤੋਂ ਅਸੀਮ ਹੀ ਰੱਖਿਆ ਹੈ। ਇਸੇ ਤਰ੍ਹਾਂ ਤਾਂ ਹੀ ਅਰਦਾਸ ਨੂੰ ਵੀ ਹੱਦਾਂ ਤੋਂ ਪਰ੍ਹਾਂ ਰੱਖਣ ਦਾ ਜਤਨ ਕੀਤਾ ਹੈ। ਬੇਹੱਦ ਦੀ ਅਰਦਾਸ ਵੀ ਬੇਹੱਦ ਹੀ ਹੋਣੀ ਚਾਹੀਦੀ ਹੈ।

*ਪੰਜਾਂ ਤਖਤਾਂ ਸਰਬਤ ਗੁਰਦੁਆਰਿਆਂ ਦਾ ਧਿਆਨ ਧਰਕੇ ਬੋਲੋ ਜੀ ਵਾਹਿਗੁਰੂ।*

ਪੰਜ ਤਖਤ ਹਨ ਅਕਾਲ ਤਖਤ ਸਾਹਿਬ, ਕੇਸਗੜ੍ਹ ਸਾਹਿਬ, ਪਟਨਾ ਸਾਹਿਬ, ਦਮਦਮਾ ਸਾਹਿਬ, ਹਜ਼ੂਰ ਸਾਹਿਬ। ਗੁਰਦੁਆਰੇ ਜਾ ਕੇ ਤਾਂ ਵਾਹਿਗੁਰੂ ਆਖਾਂਗੇ ਹੀ। ਗੁਰਦੁਆਰੇ ਦਾ ਧਿਆਨ ਆਉਂਦਿਆਂ ਹੀ ਸਿੱਖ ਦੇ ਮੂੰਹੋਂ ਵਾਹਿਗੁਰੂ ਨਿਕਲ ਜਾਣਾ ਚਾਹੀਦਾ ਹੈ।

*ਪ੍ਰਿਥਮੇ ਸਰਬੱਤ ਖਾਲਸਾ ਜੀ ਕੀ ਅਰਦਾਸ ਹੈ ਜੀ ਸਰਬੱਤ ਖਾਲਸਾ ਜੀ ਕੋ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਚਿਤ ਆਵੇ। ਚਿਤ ਆਵਨ ਕਾ ਸਦਕਾ ਸਰਬ ਸੁਖ ਹੋਵੇ। ਜਹਾਂ ਜਹਾਂ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ ਫਤਹ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖਾਲਸੇ ਜੀ ਕੇ ਬੋਲ ਬਾਲੇ ਬੋਲੋ ਜੀ ਵਾਹਿਗੁਰੂ।*

ਬੰਦਾ ਆਮ ਕਰਕੇ ਪਹਿਲਾਂ ਆਪਣੀ ਗੱਲ ਕਰਦਾ ਹੈ, ਪਰ ਗੁਰਸਿੱਖ ਤਾਂ ਪਹਿਲਾਂ ਸਾਰੇ ਖਾਲਸੇ ਵਲੋਂ ਅਰਦਾਸ ਕਰਦਾ ਹੈ ਤੇ ਸਾਰੇ ਖਾਲਸੇ ਲਈ ਦਾਨ ਮੰਗਦਾ ਹੈ। ਕਿ ਵਾਹਿਗੁਰੂ ਚਿਤ ਆਵੇ ਤੇ ਚਿਤ ਆਵਨ ਦਾ ਸਦਕਾ ਇਸ ਚੇਤੇ ਦੀ ਬਰਕਤ ਸਦਕਾ ਸਾਰੇ ਸੁਖ ਪ੍ਰਾਪਤ ਹੋਣ। ਕਈਆਂ ਥਾਵਾਂ 'ਤੇ ਮੈਂ ਅਰਦਾਸ ਵਿਚ ਖੜ੍ਹੇ ਕੁਝ ਪ੍ਰੇਮੀਆਂ ਨੂੰ ਹਰ ਵਾਰ ਜਦੋਂ ਅਰਦਾਸੀਆ ਕਹਿੰਦਾ ਹੈ ਬੋਲੋ ਜੀ ਵਾਹਿਗੁਰੂ, ਉਹ ਤਿੰਨ ਵਾਰ ਕਹਿਣਗੇ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਾਹਿਬ ਜੀਉ।

ਜਿਥੇ ਅਰਦਾਸੀਆ ਤਿੰਨ ਵਾਰ ਕਹਿੰਦਾ ਹੈ, ਜਿਥੇ ਲਿਖਿਆ ਹੀ ਤਿੰਨ ਵਾਰ ਹੈ, ਇਥੇ ਹੀ ਕਹਿਣਾ ਚਾਹੀਦਾ ਹੈ। ਵਾਹਿਗੁਰੂ ਸ਼ਬਦ ਤਾਂ ਜਿੰਨੀ ਵਾਰ ਕਹੀਏ ਚੰਗਾ ਹੈ ਪਰ ਜੋ ਮਰਯਾਦਾ ਹੈ ਉਸਨੂੰ ਨਹੀਂ ਭੁਲਣਾ ਚਾਹੀਦਾ। ਇਥੋਂ ਹੀ ਆਪਣੀ ਮਰਜ਼ੀ ਨਾਲ ਅਨੇਕਾਂ ਵਖੇਵੇਂ ਸ਼ੁਰੂ ਹੋ ਜਾਂਦੇ ਹਨ। ਜਿਥੇ ਪੰਥ ਪ੍ਰਵਾਨਤ ਅਰਦਾਸ ਵਿਚ ਇਕ ਵਾਰ ਵਾਹਿਗੁਰੂ ਆਖਿਆ ਹੈ ਇਕ ਵਾਰ ਆਖੋ। ਜਿਥੇ ਤਿੰਨ ਵਾਰ ਲਿਖਿਆ ਹੈ ਤਿੰਨ ਵਾਰ ਆਖੋ। ਜੇ ਤਿੰਨ ਵਾਰ ਹਰ ਵਾਰੀ ਆਖਾਂਗੇ ਤਾਂ ਉੱਨਾ

ਚਿਰ ਅਰਦਾਸੀਏ ਨੂੰ ਚੁਪ ਰਹਿਣਾ ਪਵੇਗਾ। ਉਸਦੀ ਅਰਦਾਸ ਦੀ ਲੜੀ ਟੁੱਟੇਗੀ ਤੇ ਸੁਰਤ ਵਿਚ ਫ਼ਰਕ ਪਵੇਗਾ। ਜੇ ਅਰਦਾਸੀਆ ਵੀ ਤਿੰਨ ਵਾਰ ਕਹਿੰਦਾ ਹੈ ਤਾਂ ਗੁਰੂ ਪੰਥ ਦੇ ਹੁਕਮ ਦੀ ਉਲੰਘਣਾ ਕਰ ਰਿਹਾ ਹੈ।

ਜਿਥੇ-ਜਿਥੇ ਖ਼ਾਲਸਾ ਜੀ ਸਾਹਿਬ ਹੈ ਉਥੇ ਹੀ ਉਸਦੀ ਰੱਖਿਆ ਮੰਗਦੇ ਹਾਂ। ਤੇ ਰਿਆਇਤ ਦਾ ਅਰਥ ਹੈ ਪ੍ਰਮਾਤਮਾ ਪਾਸੋਂ ਉਸ ਲਈ ਮਿਹਰ ਕ੍ਰਿਪਾ ਦੀ ਜਾਚਨਾ ਕਰਦੇ ਹਾਂ। ਦੇਗ ਤੇਗ ਫ਼ਤਹਿ ਦਾ ਅਰਥ ਹੈ ਦੇਗ ਲੰਗਰ ਵੀ ਸੰਪੂਰਨ ਵਰਤੇ, ਤੋਟ ਨਾ ਆਵੇ। ਕੜਾਹ ਪ੍ਰਸ਼ਾਦ ਵੀ ਅਤੁਟ ਵਰਤੇ। ਆਏ ਪ੍ਰੇਮੀ ਨੂੰ ਇਹ ਨਾ ਸੁਣਨਾ ਪਵੇ ਕਿ ਕੜਾਹ ਪ੍ਰਸਾਦ ਸਮਾਪਤ ਹੋ ਗਿਆ ਹੈ। ਦੇਗ ਫ਼ਤਿਹ ਦਾ ਅਰਥ ਹੈ ਕਿ ਭੁਖ ਹਾਰ ਗਈ ਹੈ, ਸਭ ਰਜ ਗਏ ਹਨ। ਤੇਗ ਫ਼ਤਿਹ ਦਾ ਅਰਥ ਹੈ ਕਿ ਜ਼ੁਲਮ ਮੁੱਕ ਗਏ ਹਨ ਅਮਨ ਹੈ ਸ਼ਾਂਤੀ ਹੈ। ਬਿਰਦ ਕੀ ਪੈਜ ਹੈ, ਜੋ ਮੈਂ ਬਾਣਾ ਧਾਰਨ ਕੀਤਾ ਹੈ ਬਿਰਦ ਤੇ ਬਾਣਾ ਦੋਵੇਂ ਇਕੋ ਹੀ ਅਰਥ ਰੱਖਦੇ ਹਨ। ਇਨ੍ਹਾਂ ਦਾ ਭਾਵ ਹੈ ਜੋ ਮੁਰਸ਼ਦ ਨੇ ਧਾਰਮਿਕ ਚਿੰਨ੍ਹ ਦਿੱਤੇ ਹਨ ਉਨ੍ਹਾਂ ਦੀ ਲਾਜ ਰੱਖਣੀ, ਇੱਜ਼ਤ ਰੱਖਣੀ। ਮੇਰੇ ਸਾਰੇ ਕਕਾਰਾਂ ਦੀ ਇੱਜ਼ਤ ਰਹੇ ਸਨਮਾਨ ਰਹੇ। ਪੰਥ ਕੀ ਜੀਤ, ਪੰਥ ਧਰਮੀ ਹੈ ਪੰਥ ਨਾਮ ਦੇ ਆਸਰੇ ਹੈ, ਇਸਦੀ ਜਿੱਤ ਰੱਬ ਦੀ ਜਿੱਤ ਹੈ। ਪੰਥ ਕਦੋਂ ਹਾਰਦਾ ਹੈ ਜਦੋਂ ਵਹਿਮਾਂ-ਭਰਮਾਂ ਵਿਚ ਪੈ ਜਾਏ। ਬਿਪਰਨ ਕੀ ਰੀਤ ਵਿਚ ਪੈ ਗਿਆ ਤਾਂ ਫਿਰ ਗੁਰੂ ਪ੍ਰਤੀਤ ਨਹੀਂ ਕਰੇਗਾ।

*ਜਬ ਇਹ ਗਹੈ ਬਿਪ੍ਰਨ ਕੀ ਰੀਤ ਤੇ ਮੈ ਨਾ ਕਰੋ ਇਨ ਕੀ ਪ੍ਰਤੀਤ ।*

ਸਿਰ ਦੇ ਕੇ ਸਿੰਘ ਹਾਰਦਾ ਨਹੀਂ, ਸ਼ਹੀਦ ਹੋ ਜਾਂਦਾ ਹੈ। ਅਮਰ ਹੋ ਜਾਂਦਾ ਹੈ। ਪੰਥ ਕੀ ਜੀਤ ਹੈ। ਇਨ੍ਹਾਂ ਵਹਿਮਾਂ-ਭਰਮਾਂ ਤੋਂ ਬਚਾਉਣਾ ਇਸ ਨੂੰ ਕਾਇਰਤਾ ਤੋਂ ਬਚਾਉਣਾ, ਇਸ ਨੂੰ ਕੁਰਹਿਤਾਂ ਤੋਂ ਬਚਾਉਣਾ ਹੈ। ਇਸ ਨੂੰ ਰਣ-ਭੂਮੀ ਵਿਚ ਫ਼ਤਿਹ ਬਖਸ਼ਨੀ, ਨਾ ਇਹ ਵਿਕਾਰਾਂ ਤੋਂ ਹਾਰੇ, ਨਾ ਹੀ ਇਹ ਜ਼ਾਲਮ ਵਿਕਾਰੀਆਂ ਪਾਸੋਂ ਹਾਰੇ। ਇਹ ਪੰਥ ਕੀ ਜੀਤ ਹੈ। ਸ੍ਰੀ ਸਾਹਿਬ ਜੀ ਸਹਾਇ, ਤੇਰੀ ਬਖਸ਼ੀ ਕ੍ਰਿਪਾਨ ਦੀ ਸਹਾਇਤਾ ਰਹੇ। ਜਿਨ੍ਹਾਂ ਨੇ ਤਲਵਾਰ ਨੂੰ ਮੇਰੀ ਕਿਹਾ ਉਨ੍ਹਾਂ ਜ਼ੁਲਮ ਕੀਤਾ ਕਿਉਂਕਿ ਤਾਕਤ ਆਪਣੀ ਹੈ। ਦਿੱਲੀ ਵਿਚ ਨਾਦਰ ਨੇ ਆਪਣੇ ਪੁੱਤਰ ਦੀ ਸ਼ਾਦੀ ਕੀਤੀ। ਜਦੋਂ ਕੁਝ ਮੁਗਲ ਲੜਕੀਆਂ ਨੇ ਉਸਨੂੰ ਆਪਣਾ ਕੁਰਸੀਨਾਮਾ ਸੁਣਾਉਣ ਲਈ ਕਿਹਾ ਤਾਂ ਉਸਨੇ ਬਾਪ ਨੂੰ ਪੁਛਿਆ ਤਾਂ ਬਾਪ ਨੇ ਕਿਹਾ :

*ਜਾਹ ਜਾ ਕੇ ਕਹਿ ਦੇ ਨਾਸਰ ਪੁਤਰ ਨਾਦਰ ਦਾ ਨਾਦਰ ਪੁਤਰ ਤਲਵਾਰ ਦਾ।*

ਉਹ ਤਲਵਾਰ ਵਿਚੋਂ ਸਿਰਫ ਤਾਕਤ ਵੇਖ ਰਿਹਾ ਹੈ। ਤਲਵਾਰ ਤੋਂ ਪਰ੍ਹਾਂ ਉਸਦੀ ਦ੍ਰਿਸ਼ਟੀ ਨਹੀਂ ਜਾਂਦੀ ਇਸੇ ਲਈ ਨਾਦਰ ਵੱਡੇ-ਵੱਡੇ ਜ਼ਾਲਮਾਂ ਵਿਚ ਗਿਣਿਆ ਗਿਆ ਹੈ। ਗੁਰੂ ਗੋਬਿੰਦ ਸਿੰਘ ਤਲਵਾਰ ਵਿਚੋਂ ਪ੍ਰਮਾਤਮਾ ਦੀ ਸ਼ਕਤੀ ਵੇਖਦੇ ਹਨ। ਉਹ ਕਹਿੰਦੇ ਹਨ ਸ੍ਰੀ ਸਾਹਿਬ ਜੀ ਸਹਾਇ। ਖ਼ਾਲਸਾ ਗੁਰੂ ਦੀ ਦਿੱਤੀ ਸ੍ਰੀ ਸਾਹਿਬ ਦੀ ਸਹਾਇਤਾ ਮੰਗਦਾ ਹੈ ਜਿਹੜੀ ਗੁਰੂ ਗੋਬਿੰਦ ਸਿੰਘ ਨੇ ਬਖਸ਼ਿਸ਼

ਕਰਕੇ ਖਾਲਸੇ ਨੂੰ ਦਿੱਤੀ ਹੈ। ਇਤਿਹਾਸਕਾਰ ਕਹਿੰਦੇ ਹਨ ਗੁਰੂ ਜੀ ਨੇ ਬੰਦਾ ਸਿੰਘ ਨੂੰ ਸ੍ਰੀ ਸਾਹਿਬ ਦਿੱਤੀ ਪਰ ਸਿੰਘਾਂ ਦੇ ਬੇਨਤੀ ਕਰਨ 'ਤੇ ਬੰਦਾ ਸਿੰਘ ਦੇ ਗਲੋਂ ਲਾਹ ਕੇ ਪੰਜਾਂ ਸਿੰਘਾਂ ਨੂੰ ਦੇ ਦਿੱਤੀ ਤੇ ਕਿਹਾ ਸ੍ਰੀ ਸਾਹਿਬ ਕਿਸੇ ਇਕ ਦੀ ਨਹੀਂ ਇਹ ਸਮੁੱਚ ਪੰਥ ਦੀ ਹੈ। ਅੱਜ ਹਰ ਸਿੱਖ ਦੇ ਗਲ ਪਾਈ ਕ੍ਰਿਪਾਨ ਗੁਰੂ ਸਾਹਿਬ ਦੀ ਬਖਸ਼ੀ ਸ੍ਰੀ ਸਾਹਿਬ ਹੈ। ਸਿੱਖ ਜਿਸਦੀ ਸਹਾਇਤਾ ਮਹਿਸੂਸ ਕਰਦਾ ਹੈ ਕੋਲ ਹੁੰਦਿਆਂ ਵੀ ਯਾਦ ਕਰਦਾ ਹੈ। ਇਹ ਨਿਤ ਅਰਦਾਸ ਵਿਚ ਦੁਹਰਾਉਂਦਾ ਹੈ ਕਿ ਬੇਸ਼ਕ ਮੇਰੇ ਗਲ ਪਾਈ ਹੈ ਪਰ, ਹੈ ਤੇਰੀ। ਇਹ ਸਹਾਇਤਾ ਤਾਂ ਹੀ ਕਰੇਗੀ ਜੇ ਤੁਸੀਂ ਮੇਰੇ ਸਿਰ 'ਤੇ ਹੱਥ ਰੱਖੋਗੇ ਇਹ ਸ੍ਰੀ ਸਾਹਿਬ ਤੁਹਾਡੀ ਹੈ।

ਬੋਲ ਬਾਲੇ ਦਾ ਅਰਥ ਹੁੰਦਾ ਹੈ ਉਹ ਬੋਲ ਜੋ ਮੰਨਿਆ ਜਾਏ ਵੱਡਾ ਬੋਲ। ਜਿਸਦੀ ਹਰ ਥਾਂ ਗੱਲ ਮੰਨੀ ਜਾਏ, ਸੁਣੀ ਜਾਏ, ਜਿਸਦੀ ਗੱਲ ਦੀ ਇੱਜ਼ਤ ਹੋਵੇ। ਬੋਲ ਦੀ ਇੱਜ਼ਤ ਨੂੰ ਹੀ ਬੋਲ ਬਾਲਾ ਕਿਹਾ ਹੈ। ਬੋਲਬਾਲੇ ਲਈ ਦੋ ਗੱਲਾਂ ਚਾਹੀਦੀਆਂ ਹਨ ਜਾਂ ਤਾਂ ਇੰਨੀ ਸਿਆਣਪ ਹੋਵੇ ਵਿਦਿਆ ਦੀ ਗੱਲ ਹੋਵੇ, ਗੱਲ ਵਿਚ ਕਲਾ ਹੋਵੇ, ਹੁਨਰ ਹੋਵੇ ਉਹ ਗੱਲ ਮੰਨੀ ਜਾਂਦੀ ਹੈ। ਜਾਂ ਫਿਰ ਆਪਣੀ ਗੱਲ ਮਨਾਉਣ ਵਾਸਤੇ ਬਲ ਚਾਹੀਦਾ ਹੈ। ਜਿਨ੍ਹਾਂ ਦੀ ਤਲਵਾਰ ਵਿਚ ਬਲ ਹੈ ਉਨ੍ਹਾਂ ਦੀ ਗਲਤ ਗੱਲ ਵੀ ਲੋਕ ਸੁਣਦੇ ਹਨ, ਮੰਨਦੇ ਹਨ।

ਖਾਲਸੇ ਦੀ ਅਰਦਾਸ ਹੈ ਕਿ ਸਾਡੀ ਗੱਲ ਵਿਚ ਸਿਆਣਪ ਤੇ ਹੁਨਰ ਵੀ ਹੋਵੇ। ਸਾਡੇ ਬੋਲ ਵਿਚ ਸੱਚ ਵੀ ਹੋਵੇ, ਤੇ ਜੇ ਕੋਈ ਸੱਚ ਵੀ ਨਾ ਮੰਨੇ ਫਿਰ ਸਾਨੂੰ ਬਲ ਵੀ ਦੇਵੇ। ਖਾਲਸੇ ਨੂੰ ਸੱਚਾ ਬੋਲ ਤੇ ਸੱਚਾ ਬਲ ਦੇਣ ਲਈ ਅਰਦਾਸ ਕਰਦੇ ਹਾਂ ਕਿ ਖਾਲਸੇ ਦੀ ਸ਼ਾਨ ਕਾਇਮ ਰਹੇ। ਵਾਹਿਗੁਰੂ ਸਾਡਾ ਧਰਮ ਹੈ ਬੋਲਬਾਲੇ ਸਾਡੀ ਰਾਜਨੀਤੀ ਹੈ ਤੇ ਦੋਵੇਂ ਹੀ ਜੁੜੇ ਹਨ।

*ਸਿੱਖਾਂ ਨੂੰ ਸਿੱਖੀ ਦਾਨ। ਕੇਸ ਦਾਨ। ਰਹਿਤ ਦਾਨ। ਬਿਬੇਕ ਦਾਨ। ਵਿਸਾਹ ਦਾਨ। ਭਰੋਸਾ ਦਾਨ। ਦਾਨਾਂ ਸਿਰ ਦਾਨ। ਨਾਮ ਦਾਨ ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ ਚੌਕੀਆਂ, ਝੰਡੇ, ਬੁੰਗੇ ਜੁਗੋ ਜੁਗ ਅਟੱਲ, ਧਰਮ ਕਾ ਜੈਕਾਰ ਬੋਲੋ ਜੀ ਵਾਹਿਗੁਰੂ।*

ਸਿੱਖ ਰੋਜ਼ਾਨਾ ਯਾਦ ਕਰਦਾ ਹੈ ਕਿ ਸਿੱਖੀ ਮੇਰੀ ਘਾਲਣਾ ਨਹੀਂ ਸਿੱਖੀ ਤੇਰਾ ਦਿੱਤਾ ਹੋਇਆ ਦਾਨ ਹੈ। ਸਿੱਖਿਆ ਜੋ ਗੁਰੂ ਦਿੰਦਾ ਹੈ ਇਹੀ ਸਿੱਖੀ ਇਹ ਉਪਦੇਸ਼ ਦਾ ਦਾਨ ਦਿਓ। ਕੇਸ ਵੀ ਤੇਰਾ ਦਾਨ ਹੈਨ। ਜਿਨ੍ਹਾਂ ਬੰਦਿਆਂ ਦੇ ਕੇਸ ਝੜ ਗਏ ਹਨ ਉਨ੍ਹਾਂ ਨੂੰ ਪੁਛੋ ਕੇਸ ਦਾਨ ਹੈਨ ਕਿ ਨਹੀਂ। ਫਿਰ ਸਿੱਖ ਪੰਥ ਵਿਚ ਜੋ ਕੇਸਾਂ ਦਾ ਸਨਮਾਨ ਹੈ ਇਹ ਤਾਂ ਇਕ-ਇਕ ਰੋਮ ਨੂੰ ਪ੍ਰਮਾਤਮਾ ਦੀ ਦਾਤ ਮੰਨਿਆ ਗਿਆ ਹੈ। ਰਹਿਤ ਵੀ ਮੈਂ ਨਹੀਂ ਰੱਖ ਸਕਦਾ ਇਹ ਵੀ ਦਾਨ ਹੈ। ਸਿੱਖਾਂ ਨੂੰ ਵਿਚਾਰ ਵਾਲੀ ਬੁੱਧ ਦਾ ਦਾਨ ਦੇਵੋ। ਵਿਸਾਹ ਉਹ ਵਿਸ਼ਵਾਸ ਹੈ ਜਿਸ ਵਿਚ ਆਪਣਾ ਸਭ ਕੁਝ ਕਿਸੇ ਦੇ ਸਪੁਰਦ ਕਰ ਦੇਈਦਾ ਹੈ। ਸਿੱਖਾਂ ਨੂੰ ਐਸਾ ਵਿਸ਼ਵਾਸ ਦੇਵੋ ਕਿ ਸਭ ਕੁਝ ਤੇਰੇ ਸਾਹਮਣੇ ਅਰਪਨ ਕਰ ਸਕਣ। ਭਰੋਸਾ ਕੀ ਹੈ ? ਇਹ ਵਿਸ਼ਵਾਸ ਕਿ ਹਰ ਵੇਲੇ ਤੂੰ ਮੇਰਾ ਸਹਾਇਕ ਹੈਂ। ਮੈਂ ਜਿਥੇ ਵੀ ਯਾਦ ਕਰਾਂਗਾ ਤੂੰ

ਮੇਰੀ ਰੱਖਿਆ ਲਈ ਜ਼ਰੂਰ ਆ ਹੀ ਜਾਵੇਂਗਾ। ਇਹ ਵਿਸ਼ਵਾਸ ਸਿੱਖਾਂ ਨੂੰ ਦੇਵੇ। ਫਿਰ ਸਾਰੇ ਦਾਨਾਂ ਤੋਂ ਸ੍ਰੇਸ਼ਟ ਦਾਨ ਹੈ ਨਾਮ ਦਾ ਦਾਨ। ਸ੍ਰੀ ਅੰਮ੍ਰਿਤਸਰ ਦੇ ਇਸ਼ਨਾਨ ਦਾ ਦਾਨ ਮੰਗਿਆ ਹੈ। ਅੰਮ੍ਰਿਤਸਰ ਹੀ ਐਸਾ ਅਸਥਾਨ ਹੈ ਜਿਥੇ ਸਿੱਖ ਦੇ ਕਈ ਤਰ੍ਹਾਂ ਦੇ ਇਸ਼ਨਾਨ ਹੁੰਦੇ ਹਨ। ਇਥੇ ਜਿਥੇ ਪਾਣੀ ਦੇ ਇਸ਼ਨਾਨ ਨਾਲ ਤਨ ਸੁਚੇਤ ਹੁੰਦਾ ਹੈ ਸਾਧ ਸੰਗਤ ਦੇ ਇਸ਼ਨਾਨ ਨਾਲ ਮਨ ਦੀ ਮੈਲ ਉਤਰਦੀ ਹੈ ਤੇ ਪਾਰਬ੍ਰਹਮ ਸਾਥੀ ਬਣਦਾ ਹੈ। ਇਥੇ ਹੀ ਵਿਖੇਵਿਆਂ ਦੀ ਮੈਲ ਉਤਰਦੀ ਹੈ, ਕਿਉਂਕਿ ਇਹ ਸਿੱਖ ਜਥੇਬੰਦੀ ਦਾ ਕੇਂਦਰ ਹੈ। ਇਥੇ ਹੀ ਛੂਤਛਾਤ ਦੀ ਮੈਲ ਉਤਰਦੀ ਹੈ ਕਿਉਂਕਿ ਇਹ ਸਭ ਦਾ ਸਾਂਝਾ ਅਸਥਾਨ ਹੈ। ਚੌਕੀਆਂ ਇਤਿਹਾਸਕ ਹਨ ਜੈਸਾ ਕਿ ਗਵਾਲੀਅਰ ਤਕ ਚੌਕੀ–ਯਾਤਰੂ ਚੌਕੀਆਂ ਤੇ ਕੀਰਤਨ ਦੀਆਂ ਚੌਕੀਆਂ ਹਨ, ਜੋ ਰਾਗੀ ਸਿੰਘ ਹਰਿਮੰਦਰ ਸਾਹਿਬ ਕਰਦੇ ਹਨ। ਚੌਕੀਆਂ ਉਹ ਵੀ ਹਨ, ਜੋ ਸਤਿਗੁਰੂ ਦੇ ਸਿੱਖ ਚਲਦੇ-ਫਿਰਦੇ ਸ਼ਬਦ ਪੜ੍ਹਦੇ ਹਨ। ਇਹ ਚੌਕੀਆਂ ਬਾਬਾ ਬੁੱਢਾ ਸਾਹਿਬ ਜੀ ਨੇ ਚਲਾਈਆਂ ਸਨ। ਝੰਡੇ ਸਾਡੇ ਨਿਸ਼ਾਨ ਸਾਹਿਬ ਹਨ ਜਿਨ੍ਹਾਂ ਨੂੰ ਵੇਖ ਕੇ ਦੂਰੋਂ ਹੀ ਪਤਾ ਲੱਗ ਜਾਂਦਾ ਹੈ ਕਿ ਇਥੇ ਗੁਰਦੁਆਰਾ ਸਾਹਿਬ ਹੈ। ਬੁੰਗੇ ਟਿਕਾਣੇ ਹਨ ਜਿਥੇ ਵਿਦਿਆ ਸਿਖਾਈ ਜਾਂਦੀ ਸੀ। ਬਾਹਰੋਂ ਆਏ ਸਿੰਘਾਂ ਦੇ ਟਿਕਾਣੇ ਹੁੰਦੇ ਸਨ।

ਇਨ੍ਹਾਂ ਦੀ ਵਰਤੋਂ ਆਮ ਘਰਾਂ ਵਾਂਗੂ ਨਹੀਂ ਸਗੋਂ ਸਮੁੱਚੇ ਸਿੱਖ ਪੰਥ ਦੇ ਸਾਂਝੇ ਕੰਮਾਂ ਵਾਸਤੇ ਹੁੰਦੀ ਸੀ। ਇਹ ਪੰਥ ਦੇ ਸਟੋਰ ਵੀ ਸਨ। ਰੂਪ ਵਟ ਜਾਏ ਪੰਥਕ ਟਿਕਾਣੇ ਤਾਂ ਸਦਾ ਹੀ ਕਾਇਮ ਰਹਿਣਗੇ।

ਜੈਕਾਰ, ਜੈ ਜੈ ਕਾਰ ਧਰਮ ਦਾ ਹੀ ਅਰਦਾਸ ਵਿਚ ਮੰਗਿਆ ਹੈ। ਪੰਥ ਧਰਮ ਦੇ ਆਸਰੇ ਹੈ, ਹਰ ਸਿੱਖ ਧਰਮੀ ਹੈ, ਧਰਮ ਦਾ ਜੈ ਕਾਰ ਹੀ ਪੰਥ ਦਾ ਜੈ ਕਾਰ ਹੈ।

> *ਸਿੱਖਾਂ ਦਾ ਮਨ ਨੀਵਾਂ ਮਤ ਉਚੀ ਮਤ ਦਾ ਰਾਖਾ ਆਪਿ ਵਾਹਿਗੁਰੂ। ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ। ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਤੋਂ ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਹੈ, ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖਾਲਸਾ ਜੀ ਨੂੰ ਬਖਸ਼ੋ।*

ਸਿੱਖਾਂ ਦਾ ਮਨ ਨੀਵਾਂ ਮਤ ਉਚੀ ਮਤ ਦਾ ਰਾਖਾ ਆਪਿ ਵਾਹਿਗੁਰੂ। ਆਪਣੀ ਮਨ ਮਰਜ਼ੀ ਨੀਵੀਂ, ਆਪਣਾ ਹੰਕਾਰ ਨੀਵਾਂ, ਗੁਰੂ ਦੀ ਬਖਸ਼ੀ ਮਤਿ ਇਹ ਉਚੀ। ਕਦੀ ਵੀ ਆਪਣੀ ਚਤੁਰਾਈ ਨੂੰ ਸਿੱਖ ਗੁਰੂ ਦੀ ਮਤ ਨਾਲੋਂ ਚੰਗਾ ਨਾ ਸਮਝੇ। ਹਮੇਸ਼ਾ ਇਹੀ ਸਮਝੇ ਕਿ ਮੈਂ ਗਲਤ ਹੋ ਸਕਦਾ ਹਾਂ ਗੁਰੂ ਦੀ ਮਤਿ ਗਲਤ ਨਹੀਂ ਹੋ ਸਕਦੀ। ਗੁਰੂ ਦੀ ਮਤਿ ਨੂੰ ਜੀਵਨ ਵਿਚ ਉਚਾ ਥਾਂ ਦੇਵੇ। ਇਹ ਦਾਨ ਵੀ ਪ੍ਰਮਾਤਮਾ ਪਾਸੋਂ ਖਾਲਸਾ ਮੰਗਦਾ ਹੈ। ਹੰਕਾਰ ਨੀਵਾਂ ਰਹੇ, ਬਿਬੇਕ ਵਾਲੀ ਮਤਿ ਦੇ ਆਸਰੇ ਚਲਾਂ ਤੇ ਇਸ ਮਤ ਦਾ ਵੀ ਹੰਕਾਰ ਨਾ ਹੋ ਜਾਵੇ। ਇਸਦੀ ਰਖਵਾਲੀ ਵੀ ਆਪ ਕਰਨੀ। ਮਤ ਉਚੀ ਹੀ ਰਹੇ। ਉਚੀ ਮਤ ਤਾਂ ਹੀ ਰਹੇਗੀ ਜੇ ਉਚੇ ਗੁਰੂ ਨਾਲ ਜੁੜੀ ਰਹੇ। ਮਤ ਦਾ ਰਾਖਾ ਵਾਹਿਗੁਰੂ ਹੋਵੇ।

ਜੇ ਕਿਸੇ ਮਜਬੂਰੀ ਕਾਰਨ ਧਾਰਮਿਕ ਅਸਥਾਨ ਸਾਡੇ ਤੋਂ ਦੂਰ ਹੋ ਜਾਣ ਤਾਂ ਇਹ ਭੁਲ ਨਾ ਜਾਈਏ ਕਿ ਉਹ ਅਸਥਾਨ ਸਾਡੇ ਨਹੀਂ। ਜੇ ਅਸੀਂ ਕਿਤੇ ਵੀ ਹੋਈਏ ਜੇ ਗੁਰੂ ਨਹੀਂ ਭੁਲਦਾ ਤਾਂ ਗੁਰਦੁਆਰੇ ਵੀ ਨਹੀਂ ਭੁਲਣੇ ਚਾਹੀਦੇ। ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰੇ ਇਨ੍ਹਾਂ ਦੇ ਦਰਸ਼ਨ ਕਰਨ ਜਾਣ ਵਾਲੇ ਸਿੱਖ ਨੂੰ ਕੋਈ ਰੋਕ ਨਾ ਪਏ। ਜਿਹੜਾ ਚਾਹੇ ਬਿਨਾਂ ਰੋਕ ਟੋਕ ਦਰਸ਼ਨ ਕਰ ਆਵੇ। ਇਹ ਦਾਨ ਵੀ ਤੁਹਾਡੇ ਪਾਸੋਂ ਖਾਲਸਾ ਪੰਥ ਮੰਗਦਾ ਹੈ। ਉਨ੍ਹਾਂ ਦੀ ਸੇਵਾ ਕਰ ਸਕੀਏ, ਸੰਭਾਲ ਕਰ ਸਕੀਏ।

ਸੇਵਾ ਤੇ ਸੰਭਾਲ ਦਾ ਦਾਨ ਸਾਡੀ ਝੋਲੀ ਵਿਚ ਪਾਓ।

*ਹੇ ਨਿਮਾਣਿਆਂ ਦੇ ਮਾਣ ਨਿਤਾਣਿਆਂ ਦੇ ਤਾਣ ਸੱਚੇ ਪਿਤਾ ਵਾਹਿਗੁਰੂ ਜੀ*

ਪਿਛੇ ਸਤਿਗੁਰੂ ਦਾ ਤੇ ਸਤਿਗੁਰੂ ਦੇ ਸਵਾਰਿਆਂ ਦਾ ਸਾਥ ਯਾਦ ਰੂਪ ਵਿਚ ਲਿਆ ਹੈ। ਹੁਣ ਇਥੇ ਸਿਧੀ ਪ੍ਰਮਾਤਮਾ ਨਾਲ ਗੱਲ ਹੈ। ਹੁਣ ਪ੍ਰਮਾਤਮਾ ਅੱਗੇ ਜੋਦੜੀ ਹੈ।

ਹੁਣ ਤਾਂ ਅਰਦਾਸੀਆ ਕਹਿ ਰਿਹਾ ਹੈ ਅਸੀਂ ਨਿਮਾਣੇ ਹਾਂ ਤੇ ਤੂੰ ਨਿਮਾਣਿਆਂ ਦਾ ਮਾਣ ਹੈ। ਅਸੀਂ ਨਿਤਾਣੇ ਹਾਂ ਤੇ ਤੂੰ ਨਿਤਾਣਿਆਂ ਦਾ ਤਾਣ ਹੈ। ਤੂੰ ਸੱਚਾ ਪਿਤਾ ਹੈਂ। ਪਿਤਾ ਤਾਂ ਹਰ ਇਕ ਦਾਅਵਾ ਕਰਦਾ ਹੈ ਮੈਂ ਸੱਚਾ ਪਿਤਾ ਹਾਂ। ਪਰ ਥਿਰ ਰਹਿਣ ਵਾਲਾ ਪਿਤਾ ਤਾਂ ਇਕ ਤੂੰ ਹੀ ਹੈਂ। ਤੇਰੇ ਅੱਗੇ ਸਾਡੀ ਅਰਦਾਸ ਹੈ।

ਇਥੇ ਅਸੀਂ ਬੜੇ ਸੰਖੇਪ ਤੇ ਭਾਵ ਪੂਰਤ ਸ਼ਬਦ ਕਹਿੰਦੇ ਹਾਂ। ਜਿਸ ਕਾਰਜ ਲਈ ਸੰਗਤ ਇਕੱਠੀ ਹੋਈ ਹੈ ਉਸ ਕਾਰਜ ਦੇ ਪੂਰੇ ਹੋਣ ਲਈ ਅਰਦਾਸ ਕਰਦੇ ਹਾਂ, ਸਹਾਇਤਾ ਮੰਗਦੇ ਹਾਂ। ਨਿਤਨੇਮ ਤੋਂ ਬਾਅਦ ਸਿੱਖ ਅਰਦਾਸ ਕਰਦਾ ਹੈ ਜਾਂ ਰੋਜ਼ਾਨਾ ਗੁਰਦੁਆਰਿਆਂ ਵਿਚ ਰੋਜ਼ ਦੇ ਨੇਮ ਅਨੁਸਾਰ ਅਰਦਾਸ ਕਰਦੇ ਹਾਂ।

*ਅੱਖਰ ਵਾਧਾ ਘਾਟਾ ਭੁਲ ਚੁਕ ਮੁਆਫ ਕਰਨੀ, ਸਰਬੱਤ ਦੇ ਕਾਰਜ ਰਾਸ ਕਰਨੇ*
*ਸੇਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ।*

ਬੇਸ਼ਕ ਬੜਾ ਹੀ ਸੋਧ ਕੇ ਅਸੀਂ ਪੜ੍ਹਿਆ ਹੈ ਪਰ ਫਿਰ ਵੀ ਅਸੀਂ ਭੁਲਣਹਾਰ ਹਾਂ ਕਿਤੇ ਭੁਲ ਗਏ ਹੋਵਾਂਗੇ। ਗਲਤੀ ਕਰ ਗਏ ਹੋਵਾਂਗੇ। ਉਹ ਗਲਤੀ ਜਿਸਦਾ ਸਾਨੂੰ ਕੋਈ ਪਤਾ ਵੀ ਨਹੀਂ ਲਗਾ ਹੋਵੇਗਾ ਸਾਨੂੰ ਮੁਆਫ਼ ਕਰਨਾ।

ਅਰਦਾਸ ਸਾਰੇ ਜਗਤ ਲਈ ਹੈ ਇਸੇ ਲਈ ਜਿਹੜੇ ਏਥੇ ਆਏ ਹਨ ਉਹ ਹੀ ਨਹੀਂ ਜਿਹੜੇ ਨਹੀਂ ਵੀ ਆਏ ਉਨ੍ਹਾਂ ਦੇ ਵੀ ਕਾਰਜ ਰਾਸ ਕਰਨੇ।

ਅੰਤ ਵਿਚ ਗੁਰਮੁਖਾਂ ਦੇ ਦਰਸ਼ਨਾਂ ਦੀ ਮੰਗ ਕੀਤੀ ਹੈ। ਉਹਨਾਂ ਪਿਆਰਿਆਂ ਦਾ ਮੇਲ ਕਰਾ ਜਿਹੜੇ ਮਿਲਣ ਤੇ ਤੇਰੀ ਗੱਲ ਕਰਨ ਤੇਰੀ ਯਾਦ ਕਰਾ ਦੇਣ। ਘੱਟੋ-ਘੱਟ ਫ਼ਤਿਹ ਬੁਲਾ ਕੇ ਵਾਹਿਗੁਰੂ ਯਾਦ ਕਰਾ ਦੇਣ।

ਆਖਰੀ ਸ਼ਬਦ ਹਨ :

*ਨਾਨਕ ਨਾਮ ਚੜ੍ਹਦੀ ਕਲਾ।*
*ਤੇਰੇ ਭਾਣੇ ਸਰਬੱਤ ਦਾ ਭਲਾ।*

ਕੁਝ ਸਿਆਣਿਆਂ ਦਾ ਮਤ ਹੈ ਕਿ ਇਹ ਪੰਗਤੀ ਹੈ ਹੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਦੀ। ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਹ ਖਾਲਸਾ ਪੰਥ ਨੇ ਜੋੜੀ ਹੈ ਤੇ ਪੰਥ ਗੁਰੂ ਦਾ ਰੂਪ ਹੈ। ਸਿੱਖ ਪੰਥ ਨੂੰ ਹੱਕ ਹੈ ਉਹ ਨਾਨਕ ਸ਼ਬਦ ਵਰਤ ਸਕਦਾ ਹੈ।

ਚੜ੍ਹਦੀ ਕਲਾ ਦੇ ਅਰਥ ਕੀਤੇ ਹਨ ਜਿਵੇਂ ਦਲੇਰੀ ਦੇ, ਸਾਹਸ ਦੇ, ਕਿ ਦੁਖ ਵਿਚ ਵੀ ਸੁੱਖ ਹੀ ਮੰਨਣਾ।

ਇਸ ਵਿਚ ਸ਼ੱਕ ਨਹੀਂ ਕਿ ਗੁਰੂ ਨਾਨਕ ਦੇਵ ਜੀ ਖਾਲਸਾ ਪੰਥ ਲਈ ਇਕ ਆਦਰਸ਼ ਹਨ। ਨਾਨਕ ਨਿਸ਼ਾਨਾ ਹੈ ਜਿਥੇ ਸਿੱਖ ਨੇ ਪੁਜਣਾ ਹੈ। ਪ੍ਰਮਾਤਮਾ ਅੱਗੇ ਅਰਦਾਸ ਕਰਕੇ ਉਸ ਮਨੋਦਸ਼ਾ ਦੀ ਮੰਗ ਕੀਤੀ ਹੈ ਜੋ ਸਿੱਖ ਦੇ ਗੁਰੂ ਦੀ ਹੈ। ਗੁਰੂ ਨਾਨਕ ਦੇਵ ਜੀ ਦੇ ਅੰਦਰ ਨਾਮ ਦੀ ਚੜ੍ਹਦੀ ਕਲਾ ਹੈ। ਚੜ੍ਹਦੀ ਕਲਾ, ਭਾਣਾ, ਸਰਬੱਤ ਦਾ ਭਲਾ, ਇਹ ਦੈਵੀ ਅਵਸਥਾ ਰੱਬ ਨਾਲ ਨਹੀਂ ਸਾਡੇ ਮਨ ਨਾਲ ਸਬੰਧ ਰੱਖਦੀਆਂ ਹਨ। ਇਥੇ ਮੰਗ ਆਪਣੇ ਮਨ ਵਾਸਤੇ ਹੈ। ਰੱਬ ਤਾਂ ਸਦਾ ਹੈ ਹੀ ਚੜ੍ਹਦੀ ਕਲਾ ਵਿਚ ਇਥੇ ਗੱਲ ਆਪਣੇ ਮਨ ਦੀ ਹੈ।

ਕਲਾ ਸੰਸਾਰ ਵਿਚ ਦੋ ਹਨ। ਇਕ ਨਾਮ ਦੀ ਦੂਸਰੀ ਮਾਇਆ ਦੀ। ਮਨ ਵਿਚ ਚੜ੍ਹਦੀ ਕਲਾ ਦਾ ਕੀ ਅਰਥ ਹੈ। ਮਨ ਅੰਦਰ ਇਕ ਰਸ ਉਤਸ਼ਾਹ ਹੋਣਾ। ਜੇ ਇਹ ਉਤਸ਼ਾਹ ਨਾਮ ਦੇ ਆਸਰੇ ਹੈ ਤਾਂ ਮਨ ਵਿਚ ਨਾਮ ਦੀ ਚੜ੍ਹਦੀ ਕਲਾ ਹੈ। ਜੇ ਮਾਇਆ ਦੇ ਆਸਰੇ ਹੈ ਤਾਂ ਮਾਇਆ ਦੀ ਚੜ੍ਹਦੀ ਕਲਾ ਹੈ। ਜੇ ਮਾਇਆ ਦੀ ਚੜ੍ਹਦੀ ਕਲਾ ਹੈ ਤਾਂ ਅਗਲਾ ਫਲ ਲਗੇਗਾ ਹੰਕਾਰ। ਤੇ ਸਰਬੱਤ ਦਾ ਬੁਰਾ ਅਤੇ ਹੰਕਾਰ ਮਾਇਆ ਦੇ ਪੁਤਰ ਹੈਨ। ਜਿਥੇ ਮਾਇਆ ਹੈ ਉਥੇ ਹੰਕਾਰ ਹੈ। ਜਿਥੇ ਹੰਕਾਰ ਹੈ ਉਥੇ ਆਪਣੇ ਬਚਾ ਲਈ ਹਰ ਇਕ ਦਾ ਬੁਰਾ ਹੋ ਸਕਦਾ ਹੈ।

ਪਰ ਜਿਸ ਮਨ ਵਿਚ ਪ੍ਰਮਾਤਮਾ ਦੇ ਨਾਮ ਦੀ ਚੜ੍ਹਦੀ ਕਲਾ ਹੈ, ਨਾਮ ਵਾਸਤੇ ਉਤਸ਼ਾਹ ਹੈ, ਇਸ ਚੜ੍ਹਦੀ ਕਲਾ ਦਾ ਅਗਲਾ ਪੜਾਅ ਹੋਵੇਗਾ ਭਾਣਾ। ਐਸਾ ਮਨ ਰੱਬ ਦੇ ਭਾਣੇ ਵਿਚ ਰਹੇਗਾ। ਜਿਸ ਮਨ ਦਾ ਉਤਸ਼ਾਹ ਰੱਬ ਦੇ ਭਾਣੇ ਵਿਚ ਹੋਵੇ, ਉਥੇ ਸੁਭਾਵਕ ਹੀ ਸਰਬੱਤ ਦਾ ਭਲਾ ਹੁੰਦਾ ਹੈ।

ਆਮ ਕਰਕੇ ਬੰਦੇ ਦੇ ਅੰਦਰ ਮਾਇਆ ਦੀ ਚੜ੍ਹਦੀ ਕਲਾ ਹੋਣ ਕਰਕੇ ਬੰਦਾ ਹੰਕਾਰੀ ਹੋਇਆ ਹੈ ਤੇ ਇਸ ਨੇ ਸਰਬੱਤ ਦਾ ਬੁਰਾ ਕੀਤਾ ਹੈ। ਪਰ ਸਿੱਖ ਅਰਦਾਸ ਵਿਚ ਮੰਗਦਾ ਹੈ ਜਿਵੇਂ ਮੇਰੇ ਸਤਿਗੁਰੂ ਨਾਨਕ ਹਨ, ਜਿਵੇਂ ਉਨ੍ਹਾਂ ਦੇ ਮਨ ਵਿਚ ਉਨ੍ਹਾਂ ਦੇ ਉਪਦੇਸ਼ ਵਿਚ ਨਾਮ ਦੀ ਚੜ੍ਹਦੀ ਕਲਾ ਹੈ, ਰੱਬ ਦੀ ਰਜ਼ਾ ਹੈ ਤੇ ਸਰਬੱਤ ਦਾ ਭਲਾ ਹੈ, ਮੈਂ ਵੀ ਆਪਣੇ ਗੁਰੂ ਦਾ ਸਾਥ ਲੈ ਕੇ ਇਹ ਅਰਦਾਸ ਕਰਦਾ ਹਾਂ ਕਿ ਐਸੀ ਅਵਸਥਾ ਮੇਰੇ ਮਨ ਦੀ ਵੀ ਬਣ ਜਾਏ।

ਇਸ ਤੋਂ ਬਾਅਦ ਅਸੀਂ ਸਦਾ ਲਈ ਵਾਹਿਗੁਰੂ ਜੀ ਦੀ ਸ਼ਰਨ ਵਿਚ ਆ ਜਾਂਦੇ ਹਾਂ। ਜਿੱਤਾਂ ਹੀ ਵਖੇਵੇਂ ਪਾਉਂਦੀਆਂ ਹਨ। ਜਿੱਤਾਂ ਤੋਂ ਬਾਅਦ ਜੇਤੂਆਂ ਦੀ ਫਿਰ ਆਪਸ ਵਿਚ ਲੜਾਈ ਹੁੰਦੀ ਹੈ। ਪਰ ਖਾਲਸੇ ਦੇ ਜੀਵਨ ਦੀ ਹਰ ਜਿੱਤ ਇਸ ਨੇ ਵਾਹਿਗੁਰੂ ਦੇ ਚਰਨਾਂ ਵਿਚ ਰੱਖ ਕੇ ਕਿਹਾ ਹੈ ਕਿ ਇਹ ਜਿੱਤ ਤੇਰੀ ਬਖਸ਼ਿਸ਼ ਹੈ। ਜਿਵੇਂ ਸਤਿਗੁਰਾਂ ਬਚਿਤ੍ਰ ਨਾਟਕ ਵਿਚ ਕਿਹਾ ਹੈ :

*ਭਈ ਜੀਤ ਮੇਰੀ । ਕ੍ਰਿਪਾ ਕਾਲ ਕੇਰੀ ।*

ਅਤੇ

*ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹਿ ।*

ਅਰਦਾਸ ਉਪਰੰਤ ਜੋ ਦੋਹਰੇ ਪੜ੍ਹਦੇ ਹਾਂ ਇਨ੍ਹਾਂ ਵਿਚ, ਦੁਹਰਾਇਆ ਜਾਂਦਾ ਹੈ ਕਿ ਖ਼ਾਲਸਾ ਪੰਥ ਅਕਾਲ ਦੇ ਹੁਕਮ ਨਾਲ ਸਾਜਿਆ ਗਿਆ ਹੈ, ਕਿਸੇ ਬੰਦੇ ਦੀ ਜੋੜੀ ਰਾਜਨੀਤਕ ਪਾਰਟੀ ਨਹੀਂ।

ਸਾਰੇ ਸਿੱਖਾਂ ਨੂੰ ਇਹ ਗੁਰੂ ਦਾ ਹੁਕਮ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣਾ ਹੈ ਕਿਸੇ ਵਿਅਕਤੀ ਨੂੰ ਗੁਰੂ ਨਹੀਂ ਮੰਨਣਾ। ਗੁਰੂ ਦਾ ਅਸਲ ਰੂਪ ਸ਼ਬਦ ਗੁਰੂ ਹੈ। ਜਿਸਨੇ ਰੱਬ ਦੀ ਪ੍ਰਾਪਤੀ ਕਰਨੀ ਹੈ, ਸ਼ਬਦ ਵਿਚੋਂ ਖੋਜ ਕਰੇ ਤੇ ਪ੍ਰਾਪਤ ਕਰ ਲਵੇ।

ਖਾਲਸਾ ਰਾਜ ਕਰੇਗਾ ਤੇ ਕੋਈ ਆਕੀ ਨਹੀਂ ਰਹੇਗਾ। ਜਿਹੜੇ ਵਿਛੁੜ ਕੇ ਖੁਆਰ ਹੋਏ ਹਨ ਆ ਕੇ ਫਿਰ ਪੰਥ ਵਿਚ ਮਿਲ ਜਾਣਗੇ। ਬਚੇਗਾ ਉਹੀ ਜਿਹੜਾ ਜਥੇਬੰਦੀ ਦੀ ਸ਼ਰਨ ਵਿਚ ਰਹੇਗਾ।

ਅੰਤ ਜੈਕਾਰਾ ਹੈ, ਜੋ ਸ਼੍ਰੋਮਣ ਹੈ, ਸਦਾ ਥਿਰ ਰਹਿਣ ਵਾਲਾ, ਕਾਲ ਤੋਂ ਰਹਿਤ ਹੈ, ਜੋ ਉਸਦਾ ਨਾਮ ਉਚਾਰੇਗਾ ਉਹ ਅਨੰਦਤ ਹੋ ਜਾਵੇਗਾ, ਨਿਹਾਲ ਹੋਵੇਗਾ।

*ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।*

ਇਹ ਦੋਹਰੇ ਪੰਥ ਪ੍ਰਕਾਸ਼ ਵਿਚ ਹਨ :

*ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ ।*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ।*

*ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ ।*
*ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੇ ਲੇਹ ।*

ਇਹ ਦੋਹਰਾ ਥੋੜ੍ਹੇ ਫ਼ਰਕ ਨਾਲ ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ ਵਿਚ ਵੀ ਹੈ :

*ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ ।*

*ਖੁਆਰ ਹੋਇ ਸੁ ਮਿਲੇਂਗੇ ਬਚੇ ਸ਼ਰਨ ਜੋ ਹੋਇ ।*

ਇਹ ਦੋਹਰਾ ਬੰਦਾ ਸਿੰਘ ਵੇਲੇ ਪੜ੍ਹਿਆ ਜਾਣ ਲੱਗਾ ਸੀ।



१५

# ਅਰਦਾਸ ਕਦੋਂ ਕਰਨੀ ਹੈ

ਅਰਦਾਸ ਹਰ ਕਾਰਜ ਦੀ ਸਫਲਤਾ ਵਾਸਤੇ ਹੋ ਸਕਦੀ ਹੈ, ਬਸ਼ਰਤੇ ਕਿ ਉਹ ਕਾਰਜ ਗੁਰਮਤਿ ਆਸ਼ੇ ਦੇ ਵਿਰੁਧ ਨਾ ਹੋਵੇ। ਦੁਨਿਆਵੀ ਮੰਗਾਂ ਵੀ ਅਸੀਂ ਪ੍ਰਮਾਤਮਾ ਪਾਸੋਂ ਹੀ ਮੰਗਣੀਆਂ ਹਨ। ਬੇਸ਼ਕ ਕੋਈ ਦਾਤ ਹੀ ਬਹਾਨਾ ਬਣੇ ਪਰ ਅਰਦਾਸ ਕਰਨ ਦਾ ਅਵਸਰ ਬਣ ਜਾਣਾ ਹੀ ਪ੍ਰਮਾਤਮਾ ਦੀ ਮਹਾਨ ਕ੍ਰਿਪਾ ਹੈ।

ਆਪਣੇ ਕੀਤੇ ਗੁਨਾਹਾਂ, ਅਪਰਾਧਾਂ ਦੀ ਮੁਆਫ਼ੀ ਲਈ ਜੋਦੜੀ ਕਰਨੀ ਠੀਕ ਹੈ, ਪਰ ਜੇ ਬੰਦਾ ਪਾਪ ਕਰਮ ਛੱਡ ਕੇ ਅਰਦਾਸ ਕਰੇ। ਨਹੀਂ ਤਾਂ ਬੰਦਾ ਮਹਾਨ ਢੀਠ ਹੋ ਜਾਵੇਗਾ। ਉਸਦੀ ਅਰਦਾਸ ਕੋਈ ਤਬਦੀਲੀ ਨਹੀਂ ਲਿਆਵੇਗੀ ਸਗੋਂ ਇਕ ਭਰਮ ਮਨ ਵਿਚ ਬਣ ਜਾਵੇਗਾ ਕਿ ਮੈਂ ਜਿੰਨੇ ਪਾਪ ਕਰਦਾ ਹਾਂ ਉੱਨੇ ਹੀ ਨਾਲੋ-ਨਾਲ ਬਖਸ਼ੇ ਜਾ ਰਹੇ ਹਨ। ਉਹ ਬੰਦਾ ਠਠਿਆਰਾਂ ਦਾ ਕਬੂਤਰ ਬਣ ਜਾਵੇਗਾ। ਉਸਦੀ ਅਰਦਾਸ ਵਿਅਰਥ ਕਰਮ ਕਾਂਡ ਬਣ ਜਾਂਦੀ ਹੈ। ਉਸਦੇ ਮਨ ਵਿਚ ਕ੍ਰਾਂਤੀ ਆਉਣੀ ਮੁਸ਼ਕਲ ਹੋ ਜਾਂਦੀ ਹੈ।

ਜ਼ਰੂਰੀ ਨਹੀਂ ਕਿ ਜੋ ਮੈਂ ਮੰਗਾਂ ਰੱਬ ਦੇਈ ਜਾਵੇ। ਜੋ ਮੇਰੇ ਭਲੇ ਲਈ ਹੋਵੇਗਾ ਉਹ ਦੇਵੇਗਾ ਜੋ ਮੇਰੇ ਭਲੇ ਲਈ ਨਹੀਂ ਉਹ ਮੈਨੂੰ ਨਹੀਂ ਦੇਵੇਗਾ। ਗਲਤ ਮੰਗ ਲਈ ਉਹ ਮੇਰੇ ਰੋਣ ਦੀ ਕੋਈ ਪ੍ਰਵਾਹ ਨਹੀਂ ਕਰਦਾ।

ਸਾਡੀ ਬੜੀ ਬਦਕਿਸਮਤੀ ਹੋਵੇਗੀ ਕਿ ਸਮੂਹ ਸਿੱਖ ਪੰਥ ਨੇ ਮਿਲ ਕੇ, ਵਿਚਾਰ ਕੇ ਅਰਦਾਸ ਦੇ ਅੱਖਰ "ਰਹਿਤ ਮਰਯਾਦਾ" ਦੀ ਕਾਪੀ ਵਿਚ ਜੋ ਪ੍ਰਵਾਨ ਕੀਤੇ ਹਨ ਜੇ ਅਸੀਂ ਉਸ ਫੈਸਲੇ ਤੋਂ ਉਲਟ ਆਪਣੀ-ਆਪਣੀ ਮਰਜ਼ੀ ਨਾਲ ਅਰਦਾਸ ਕਰੀ ਜਾਈਏ। ਜੇ ਸਾਡੀ ਅਰਦਾਸ ਹੀ ਇਕ ਨਹੀਂ ਤਾਂ ਅਸੀਂ ਧਾਰਮਿਕ ਤੌਰ 'ਤੇ ਜਾਂ ਰਾਜਨੀਤਿਕ ਤੌਰ 'ਤੇ ਕਿਵੇਂ ਇਕ ਹੋ ਸਕਦੇ ਹਾਂ।

ਗੁਰਮਤਿ ਅਨੁਸਾਰ ਤਾਂ ਸਿੱਖ ਰਾਜਨੀਤੀ ਵਿਚ ਵੀ ਵਖੇਵੇਂ ਨਹੀਂ ਚਾਹੀਦੇ। ਪਰ ਜੇ ਅਸੀਂ ਗੱਲ ਮੰਨ ਵੀ ਲਈਏ ਕਿ ਰਾਜਨੀਤਕ ਬੰਦਾ ਉਚੀ ਕੁਰਸੀ ਦੀ ਝਾਕ ਵਿਚ ਵਖੇਵਾਂ ਪਾਉਂਦਾ ਹੈ ਤਾਂ ਉਸਦੀ ਝਾਕ ਉਚੀ ਕੁਰਸੀ ਹੈ। ਪਰ ਧਾਰਮਿਕ ਬੰਦਿਆਂ ਨੇ ਅਰਦਾਸ ਵਿਚ ਫ਼ਰਕ ਪਾ ਕੇ ਹੁਣ ਕਿਹੜੀ ਗੁਰਿਆਈ ਗੱਦੀ ਸਾਂਭਣੀ ਹੈ।

ਕੁਝ ਬੰਦੇ ਤਾਂ ਆਪਣੀ ਸਿੱਖੀ ਸੇਵਕੀ ਵਧਾਉਣ ਲਈ ਅਰਦਾਸ ਵਿਚ ਵਾਧੂ ਸ਼ਬਦ ਪਾਉਂਦੇ ਹਨ ਤਾਕਿ ਲੋਕਾਂ 'ਤੇ ਪ੍ਰਭਾਵ ਪਵੇ ਕਿ ਸਾਡੇ ਲਫਜ਼ ਵਧੀਆ ਹਨ। ਇਨ੍ਹਾਂ 'ਤੇ ਰੱਬ ਜ਼ਿਆਦਾ ਰੀਝਦਾ ਹੈ। ਐਸੇ ਬੰਦਿਆਂ ਦਾ ਤਾਂ ਅਰਦਾਸ ਵਪਾਰ ਹੈ। ਉਨ੍ਹਾਂ ਤਾਂ ਇਸ ਏਕਤਾ ਵਾਲੀ ਗੱਲ ਨੂੰ ਨਹੀਂ ਮੰਨਣਾ। ਪਰ ਕੁਝ ਬੰਦੇ ਐਸੇ ਹਨ, ਜੋ ਆਲਸੀ ਹਨ, ਉਹ ਜਿਹੜੇ ਅੱਖਰ ਲਿਖੇ ਹਨ ਉਨ੍ਹਾਂ ਨੂੰ ਯਾਦ ਕਰਨ ਵਾਸਤੇ ਵੀ ਮਿਹਨਤ ਨਹੀਂ ਕਰ ਸਕਦੇ। ਜੋ ਉਲਟ-ਪੁਲਟ ਯਾਦ ਹੋਇਆ ਹੈ, ਬੋਲੀ ਜਾਂਦੇ ਹਨ।

ਸਮੁੱਚੇ ਸਿੱਖ ਪੰਥ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਸਿੱਖ ਪੰਥ ਨਾਲ ਦਰਦ ਰੱਖਣ ਵਾਲੇ ਅਰਦਾਸੀਏ ਗ੍ਰੰਥੀ ਸਿੰਘ ਇਸ ਪਾਸੇ ਉਚੇਚਾ ਧਿਆਨ ਦੇਣ ਤਾਂ ਇਹ ਉਨ੍ਹਾਂ ਦੀ ਸਿੱਖ ਪੰਥ ਵਾਸਤੇ ਵੱਡਮੁਲੀ ਸੇਵਾ ਹੋਵੇਗੀ ਜੋ ਗੁਰੂ ਦੀ ਦਰਗਾਹ ਵਿਚ ਥਾਇ ਪਵੇਗੀ। ਉਹ ਪੰਥ ਪ੍ਰਵਾਨਤ ਅਰਦਾਸ ਯਾਦ ਕਰਨ ਤੇ ਉਸੇ ਤਰ੍ਹਾਂ ਹੀ ਅਰਦਾਸ ਕਰਨ ਜਿਵੇਂ ਅਕਾਲ ਤਖਤ ਸਾਹਿਬ ਵਲੋਂ ਹੁਕਮ ਹੈ।

ਜਿਹੜਾ ਸੱਜਣ ਵੀ ਸ੍ਰੀ ਅਕਾਲ ਤਖਤ ਸਾਹਿਬ ਦੀ ਮਰਯਾਦਾ ਨੂੰ ਨਹੀਂ ਮੰਨਦਾ ਤੇ ਮਨ ਮਰਜ਼ੀ ਕਰਦਾ ਹੈ, ਉਸਨੂੰ ਪਤਾ ਹੋਵੇ ਜਾਂ ਨਾ ਪਰ ਇਹ ਸੱਚ ਹੈ ਕਿ ਉਹ ਪੰਥ ਦੀ ਏਕਤਾ ਨੂੰ ਚੋਟ ਮਾਰ ਰਿਹਾ ਹੈ ਤੇ ਐਸਾ ਬੰਦਾ ਪੰਥ ਵਿਚ ਦੁਬਿਧਾ ਵਧਾਉਣ ਦਾ ਕਾਰਨ ਹੈ।

ਸਿੱਖੀ ਦੀ ਜੜ੍ਹ ਸਿੱਖੀ ਦੀ ਮਰਯਾਦਾ ਹੈ। ਮਰਯਾਦਾ ਦਾ ਮੂਲ ਅਰਦਾਸ ਹੈ। ਅਰਦਾਸ ਸਾਡੀ ਇਕ ਹੈ ਤੇ ਉਹੀ ਇਕ ਹੋਣੀ ਚਾਹੀਦੀ ਹੈ, ਜੋ ਪੰਥ ਪ੍ਰਵਾਨਤ ਹੈ ਤੇ ਅਕਾਲ ਤਖਤ ਦੇ ਹੁਕਮ ਅਨੁਸਾਰ ਹੈ।

ਅੰਤ ਵਿਚ ਹਰ ਗੁਰਸਿੱਖ ਦੇ ਚਰਨਾਂ ਵਿਚ ਮੇਰੀ ਸਨਿਮਰ ਬੇਨਤੀ ਹੈ ਕਿ ਕੋਈ ਵੀ ਗੁਰੂ ਕਾ ਸਿੱਖ ਅਰਦਾਸ ਵਿਹੂਣਾ ਨਾ ਰਹੇ। ਹਰ ਸਿੱਖ ਸਵੇਰੇ ਸ਼ਾਮ ਨਿਤਨੇਮ ਕਰੇ ਤੇ ਨਿਤਨੇਮ ਤੋਂ ਬਾਅਦ ਅਰਦਾਸ ਜ਼ਰੂਰ ਕਰੇ। ਸੰਗਤ ਵਿਚ ਹਾਜ਼ਰੀ ਜ਼ਰੂਰ ਭਰੇ ਤੇ ਜੇ ਕਿਤੇ ਕੋਈ ਬਹੁਤ ਮਜਬੂਰੀ ਨਹੀਂ, ਤਾਂ ਜੋ ਸਾਡੀ ਸੰਗਤੀ ਅਰਦਾਸ ਗੁਰਦੁਆਰਾ ਸਾਹਿਬ ਵਿਖੇ ਹੁੰਦੀ ਹੈ ਉਸ ਵਿਚ ਗੁਰੂ ਕਾ ਸਿੱਖ ਜ਼ਰੂਰ ਹਾਜ਼ਰੀ ਭਰੇ। ਗੁਰੂ ਉਸ ਸਿੱਖ ਦੇ ਸਾਰੇ ਕਾਰਜ ਰਾਸ ਕਰਦਾ ਹੈ ਜੋ ਅਰਦਾਸ ਵਿਚ ਸ਼ਾਮਲ ਹੁੰਦਾ ਹੈ।

ਜਿਵੇਂ ਸਰੀਰ ਤੇ ਸਾਹਾਂ ਦਾ ਸਬੰਧ ਹੈ, ਇਸੇ ਤਰ੍ਹਾਂ ਸਿੱਖੀ ਤੇ ਅਰਦਾਸ ਦਾ ਸਬੰਧ ਹੋਣਾ ਚਾਹੀਦਾ ਹੈ। ਅਰਦਾਸ ਸਿੱਖੀ ਦਾ ਜੀਵਨ ਹੈ। ਅਰਦਾਸ ਤੋਂ ਬਿਨਾਂ ਸਿੱਖ ਦਾ ਪਰਮ ਜੀਵਨ ਨਾਲ ਸਬੰਧ ਨਹੀਂ ਰਹਿ ਸਕਦਾ। ਅਰਦਾਸ ਸਾਡੇ ਆਤਮਿਕ ਜੀਵਨ ਦਾ ਆਧਾਰ ਹੈ ਤੇ ਅਰਦਾਸ ਉਹ ਬਰਕਤ ਹੈ ਜਿਸ ਦੇ ਸਾਥ ਨਾਲ ਅਸੀਂ ਜੀਵਨ ਪੰਧ ਵਿਚੋਂ ਬੜੇ ਚਾਅ ਉਮਾਹ ਨਾਲ ਗੁਜ਼ਰਦੇ ਹੋਏ ਆਪਣੇ ਪਰਮ ਪਿਤਾ ਦੇ ਪਾਸ ਪਹੁੰਚਦੇ ਹਾਂ।



੧੬

# ਅਰਦਾਸ ਬਖਸ਼ਿਸ਼ ਤੇ ਖੋਜ

ਪ੍ਰਮਾਤਮਾ ਦੀਆਂ ਰਹਿਮਤਾਂ ਅਤੇ ਮਿਹਰਾਂ ਵਿਚੋਂ ਖੋਜ ਕਰਨ ਦੀ ਜੋ ਰੁਚੀ ਉਸਨੇ ਮਨੁੱਖੀ ਮਨ ਵਿਚ ਰੱਖੀ ਹੈ ਇਹ ਉਸਦੀ ਮਹਾਨ ਮਿਹਰ ਹੈ। ਜਨਮ ਤੋਂ ਬੰਦਾ ਖੋਜ ਕਰਦਾ ਹੈ—ਕਦੀ ਰਿਜ਼ਕ ਦੀ, ਕਦੀ ਦੌਲਤ ਦੀ, ਕਦੀ ਇੱਜ਼ਤ ਦੀ, ਕਦੀ ਪ੍ਰੇਮ ਦੀ, ਕਦੀ ਹੁਨਰ ਦੀ, ਕਦੀ ਵਿਦਿਆ ਦੀ, ਕਦੀ ਬਲ ਦੀ, ਕਦੀ ਰਿਧੀਆਂ-ਸਿਧੀਆਂ ਤੇ ਮਾਨਸਿਕ ਸ਼ਕਤੀਆਂ ਦੀ, ਕਦੀ ਧਰਮ ਦੀ, ਕਦੀ ਪ੍ਰਮਾਤਮਾ ਦੀ, ਕਦੀ ਪ੍ਰਮਾਤਮਾ ਨੂੰ ਮਿਲਾਣ ਵਾਲੇ ਸਤਿਗੁਰੂ ਦੀ। ਜਨਮ ਤੋਂ ਮਰਨ ਤੱਕ ਇਸ ਦੀ ਖੋਜ ਚਲਦੀ ਹੀ ਰਹਿੰਦੀ ਹੈ। ਜੀਵਨ ਦੀਆਂ ਲੋੜਾਂ ਹਨ—ਕੁਝ ਤਨ ਦੀਆਂ ਲੋੜਾਂ ਹਨ, ਕੁਝ ਮਨ ਦੀਆਂ ਲੋੜਾਂ ਹਨ। ਇਨ੍ਹਾਂ ਲੋੜਾਂ ਦੀ ਪੂਰਤੀ ਲਈ ਖੋਜ ਕਰਨੀ ਪੈਂਦੀ ਹੈ। ਇਹ ਸੱਚ ਹੈ ਕਿ ਮਨੁੱਖੀ ਉਨਤੀ, ਜੋ ਅੱਜ ਤਕ ਇਸ ਨੇ ਕੀਤੀ ਹੈ, ਜੇ ਇਸਦੇ ਮਨ ਵਿਚ ਖੋਜ ਕਰਨ ਦੀ ਰੁੱਚੀ ਪ੍ਰਮਾਤਮਾ ਨਾ ਪਾਉਂਦਾ ਤਾਂ ਇਹ ਇੰਨੀ ਉਨਤੀ ਕਦੀ ਵੀ ਨਾ ਕਰ ਸਕਦਾ।

ਕਈ ਵਾਰ ਕਈ ਆਲਸੀ ਸੁਭਾਅ ਦੇ ਮਨੁੱਖ ਐਸਾ ਸੋਚਦੇ ਹਨ ਕਿ ਖੋਜ ਕਰਨ ਲਈ ਉਦਮ ਕਰਨਾ ਪੈਂਦਾ ਹੈ ਅਤੇ ਕਰਮ ਕਰਨਾ ਪੈਂਦਾ ਹੈ। ਜੇ ਪ੍ਰਮਾਤਮਾ ਦੀ ਮਿਹਰ ਹੋਵੇਗੀ ਤਾਂ ਜੋ ਭਾਗਾਂ ਵਿਚ ਲਿਖਿਆ ਹੈ ਆਪੇ ਮਿਲ ਜਾਵੇਗਾ। ਉਨ੍ਹਾਂ ਨੂੰ ਇਹ ਨਹੀਂ ਪਤਾ ਕਿ ਜਿਸਨੇ ਭਾਗ ਲਿਖੇ ਹਨ ਇਹ ਉਦਮ ਤੇ ਖੋਜ ਦੀ ਰੁੱਚੀ ਵੀ ਤੇਰੇ ਭਾਗਾਂ ਵਿਚ ਉਸੇ ਪ੍ਰਮਾਤਮਾ ਨੇ ਲਿਖੀ ਹੈ। ਆਲਸੀ ਬੰਦੇ ਨੇ ਰੱਬ ਤਾਂ ਕੀ ਖੋਜਣਾ ਹੈ ਉਹ ਰੋਟੀ ਦੀ ਖੋਜ ਵੀ ਨਹੀਂ ਕਰਦਾ। ਐਸੇ ਬੰਦੇ ਨੇ ਬਾਣੀ ਦੀ ਖੋਜ ਕੀ ਕਰਨੀ ਹੈ। ਧਰਮੀ ਬਣਨ ਵਾਸਤੇ ਖੋਜੀ ਸੁਭਾਅ ਹੋਣਾ ਬਹੁਤ ਹੀ ਜ਼ਰੂਰੀ ਹੈ। ਇਸੇ ਸੁਭਾਅ ਦੇ ਕਾਰਨ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ :

*ਗੁਰਮੁਖਿ ਖੋਜਤ ਭਏ ਉਦਾਸੀ ਦਰਸਨ ਕੈ ਤਾਈ ਭੇਖ ਨਿਵਾਸੀ ॥*

(ਰਾਮਕਲੀ ਮ : ੧, ਪੰਨਾ ੯੩੯)

ਗੁਰਮੁਖਾਂ ਨੂੰ ਵੀ ਖੋਜਣਾ ਪੈਂਦਾ ਹੈ, ਗੁਰੂ ਬੜੀ ਖੋਜ ਬਾਅਦ ਮਿਲਦਾ ਹੈ।

*ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾਂ ਸਤਿਗੁਰ ਸਬਦੁ ਸੁਣਾਇਆ ॥*

(ਵਾਰ ਆਸਾ ਮ : ੧, ਪੰਨਾ ੪੬੫)

ਜਨਮਾਂ-ਜਨਮਾਂ ਦੀ ਖੋਜ ਬਾਅਦ ਗੁਰੂ ਮਿਲਿਆ ਤੇ ਗੁਰੂ ਕੋਲ ਜੋ ਅਸਲ ਦਾਤ ਸ਼ਬਦ ਦੀ ਸੀ ਜਿਸ ਵਾਸਤੇ ਇਹ ਜੀਵ ਕਈ ਜਨਮਾਂ ਤੋਂ ਭਟਕ ਰਿਹਾ ਸੀ ਉਹ ਸਤਿਗੁਰੂ ਨੇ ਸੁਣਾ ਦਿੱਤਾ ਹੈ। ਹੁਣ ਉਸ ਸ਼ਬਦ ਨੂੰ ਖੋਜਣਾ ਹੈ ਤਾਕਿ ਸ਼ਬਦ ਇਸਦੀ ਵਿਚਾਰ ਵਿਚ ਸਮਾ ਸਕੇ, ਸ਼ਬਦ ਇਸਦੇ ਹਿਰਦੇ ਵਿਚ ਸਮਾ ਸਕੇ। ਪਹਿਲੇ ਸ਼ਬਦ ਵਿਚਾਰ ਵਿਚ ਆਏਗਾ ਫਿਰ ਸ਼ਬਦ ਭਾਵ ਵਿਚ ਟਿਕ ਜਾਏਗਾ। ਇਸ ਮਨੁੱਖ ਦਾ ਵਿਚਾਰ ਫਿਰ ਸ਼ਬਦ ਦਾ ਵਿਚਾਰ ਹੋਵੇਗਾ। ਇਸਦਾ ਭਾਵ ਫਿਰ ਸ਼ਬਦ ਦਾ ਭਾਵ ਹੋਵੇਗਾ। ਬਖਸ਼ਿਸ਼ ਉਸਨੇ ਕਰ ਦਿਤੀ, ਹੁਣ ਜਿਹੜੀ ਬਖਸ਼ਿਸ਼ ਕਰ ਦਿਤੀ ਹੈ ਇਸ ਜੀਵ ਨੇ ਉਸਦੀ ਸੰਭਾਲ ਕਰਨੀ ਹੈ। ਇਹੀ ਖੋਜ ਹੈ। ਖੋਜ ਨਾ ਹੋਈ ਤਾਂ ਅਮੁੱਲ ਹੀਰਿਆਂ ਤੋਂ ਵਾਂਝੇ ਰਹਿ ਜਾਵਾਂਗੇ। ਸਰੋਵਰ ਦੇ ਕਿਨਾਰੇ ਖੜ੍ਹਾ ਬੰਦਾ ਵੀ ਪਿਆਸਾ ਰਹਿ ਸਕਦਾ ਹੈ ਜੇਕਰ ਪਾਣੀ ਨਾ ਪੀ ਸਕੇ।

ਸਰੋਵਰ ਦੇ ਕਿਨਾਰੇ ਤਾਂ ਪਿਆਸਾ ਕੋਈ ਨਹੀਂ ਵੇਖਿਆ ਪਰ ਐਸੀ ਇਕ ਕਹਾਣੀ, ਜ਼ਰੂਰ ਸੁਣੀ ਸੀ ਕਿ, ਸਰੋਵਰ ਦੇ ਕਿਨਾਰੇ ਇਕ ਸੱਜਣ ਤੜਪ ਰਿਹਾ ਸੀ। ਕਿਸੇ ਨੇ ਪੁਛ ਲਿਆ ਕਿ ਹੇ ਰੱਬ ਦੇ ਬੰਦੇ, ਤੈਨੂੰ ਕੀ ਤਕਲੀਫ ਹੈ ? ਤੂੰ ਕਿਉਂ ਦੁਖੀ ਹੈਂ। ਉਸ ਨੇ ਕਿਹਾ ਕਿ ਮੈਂ ਪਿਆਸਾ ਹਾਂ ਤੇ ਪਿਆਸ ਨਾਲ ਤੜਪ ਰਿਹਾ ਹਾਂ, ਤੂੰ ਮੇਰੇ ਮੂੰਹ ਵਿਚ ਦੋ ਘੁਟ ਪਾਣੀ ਪਾ ਦੇ। ਉਸ ਤਰਸਵਾਨ ਨੇ ਇਸਨੂੰ ਪਾਣੀ ਪਿਲਾ ਦਿੱਤਾ। ਇਹ ਹੋਸ਼ ਵਿਚ ਆਇਆ ਤਾਂ ਉਸਨੇ ਪੁਛਿਆ ਕਿ ਸੱਜਣ ਜੀ ਤੁਸੀਂ ਇੰਨੀ ਕੁ ਹਿੰਮਤ ਆਪ ਕਿਉਂ ਨਹੀਂ ਕੀਤੀ ਕਿ ਪਾਣੀ ਪੀ ਸਕੋ। ਇਹ ਕਹਿਣ ਲੱਗਾ, ਹਿੰਮਤ ਦੀ ਗੱਲ ਨਹੀਂ, ਮੈਂ ਅੱਜ ਤੱਕ ਕਿਸੇ ਅੱਗੇ ਝੁਕਿਆ ਨਹੀਂ ਤੇ ਪਾਣੀ ਪੀਣ ਵਾਸਤੇ ਮੈਨੂੰ ਝੁਕ ਕੇ ਬੁੱਕ ਭਰਨੀ ਪੈਣੀ ਸੀ ਇਸ ਲਈ ਮੈਂ ਪਾਣੀ ਨਹੀਂ ਪੀਤਾ। ਇਹ ਕਹਾਣੀ ਸੁਣੀ ਸੀ। ਪਰ ਮੈਂ ਸਰੋਵਰ ਦੇ ਕਿਨਾਰੇ ਪਿਆਸਾ ਬੰਦਾ ਅੱਖਾਂ ਨਾਲ ਆਪ ਨਹੀਂ ਵੇਖਿਆ ਪਰ ਬਾਣੀ ਦੇ ਸਰੋਵਰ ਦੇ ਕਿਨਾਰੇ ਤਾਂ ਲੱਖਾਂ ਵੇਖੇ ਹਨ ਜੋ ਹੈ ਵੀ ਸਰੋਵਰ ਦੇ ਕਿਨਾਰੇ ਹਨ ਪਰ ਪਿਆਸੇ ਹਨ। ਕਾਰਨ ਇਕੋ ਹੈ ਕਿ ਬਾਣੀ ਦੀ ਸਮਝ ਨਹੀਂ ਆਈ। ਸਮਝ ਵਾਸਤੇ ਖੋਜ ਕਰਨੀ ਪੈਂਦੀ ਹੈ। ਖੋਜ ਕਰਨ ਲਈ ਮਨ ਨਹੀਂ ਸਾਥ ਦਿੰਦਾ। ਮਨ ਆਲਸੀ ਹੈ। ਫਿਰ ਆਲਸੀ ਮਨ ਕਹਾਣੀਆਂ ਘੜੇਗਾ।

ਇਕ ਕਥਾ ਹੈ ਕਿ ਇਕ ਜੋਤਸ਼ੀ ਨੂੰ ਖ਼ਿਆਲ ਆਇਆ ਕਿ ਕਿਤੇ ਪਾਰਸ ਹੋਵੇਗਾ। ਜੇ ਹੋਵੇ ਤੇ ਮੈਨੂੰ ਮਿਲ ਜਾਏ ਤਾਂ ਮੈਂ ਮਾਲਾ ਮਾਲ ਹੋ ਜਾਵਾਂ। ਉਸਨੇ ਆਪਣੇ ਹਿਸਾਬ ਦੁਆਰਾ ਖੋਜ ਕੀਤੀ ਤੇ ਉਸਨੂੰ ਅਨੁਭਵ ਹੋਇਆ ਕਿ ਇਥੋਂ ਪੰਜ ਦਿਨ ਦਾ ਰਸਤਾ ਹੈ ਦਰਿਆ ਦੇ ਕਿਨਾਰੇ ਪਾਰਸ ਹੈ। ਇਹ ਚਲਦਾ-ਚਲਦਾ ਉਥੇ ਜਾ ਪਹੁੰਚਾ ਤੇ ਕੀ ਵੇਖਿਆ ਕਿ ਇਕ ਬਿਰਧ ਮਾਤਾ ਉਸ ਪਾਰਸ ਨਾਲ ਪੈਰ ਸਾਫ ਕਰ ਰਹੀ ਹੈ। ਇਸਨੇ ਸੋਚਿਆ ਕਿ ਜੇ ਮੈਂ ਇਸ ਮਾਤਾ ਕੋਲੋਂ ਪਾਰਸ ਮੰਗਿਆ ਤਾਂ

ਇਹ ਦੇਵੇਗੀ ਨਹੀਂ। ਮੈਂ ਥੋੜ੍ਹਾ ਚਿਰ ਉਡੀਕ ਕਰ ਲਵਾਂ। ਇਹ ਪੈਰ ਸਾਫ ਕਰਕੇ ਇਸਨੂੰ ਰੱਖ ਦੇਵੇਗੀ ਤਾਂ ਮੈਂ ਚੁੱਕ ਲਵਾਂਗਾ। ਪਰ ਜਦੋਂ ਉਸ ਪਾਰਸ ਦੇ ਗੁਪਤ ਹੋਣ ਦਾ ਸਮਾਂ ਆ ਗਿਆ ਤਾਂ ਉਸ ਮਾਤਾ ਨੇ ਉਹ ਵੱਟਾ ਦਰਿਆ ਦੇ ਵਿਚ ਸੁਟ ਦਿੱਤਾ। ਜੋਤਸ਼ੀ ਨੇ ਕਿਹਾ ਕਿ ਮਾਤਾ ਤੂੰ ਹਨੇਰ ਕਰ ਦਿੱਤਾ ਹੈ। ਇਸ ਪਾਰਸ ਵਾਸਤੇ ਤਾਂ ਮੈਂ ਇੰਨੀ ਦੂਰੋਂ ਆਇਆ ਹਾਂ। ਤੂੰ ਇਸਨੂੰ ਦਰਿਆ ਵਿਚ ਸੁੱਟ ਦਿੱਤਾ ਹੈ। ਉਸ ਮਾਤਾ ਨੇ ਕਿਹਾ ਕਿ ਜੋਤਸ਼ੀ ਤੂੰ ਇਹ ਤਾਂ ਵੇਖ ਲਿਆ ਹੈ ਕਿ ਪਾਰਸ ਦਾ ਵੱਟਾ ਪਿਆ ਹੈ, ਹਿੰਮਤ ਕਰਕੇ ਆ ਗਿਆ ਹੈਂ। ਪਰ ਤੂੰ ਇਹ ਨਹੀਂ ਵੇਖਿਆ ਕਿ ਮੇਰੀ ਕਿਸਮਤ ਵਿਚ ਪਾਰਸ ਹੈ ਕਿ ਨਹੀਂ। ਸਾਖੀ ਲਿਖਣ ਵਾਲੇ ਇਥੇ ਖ਼ਤਮ ਕਰ ਦਿੰਦੇ ਹਨ ਕਿ ਜੋਤਸ਼ੀ ਨਿਰਾਸ਼ ਹੋ ਕੇ ਵਾਪਸ ਆ ਗਿਆ ਪਰ ਇਹ ਸਾਖੀ ਖੋਜੀ ਬੰਦੇ ਅਨੁਸਾਰ ਅੱਗੇ ਚਲਣੀ ਚਾਹੀਦੀ ਹੈ। ਉਸਨੂੰ ਘਰੋਂ ਅਰਦਾਸ ਕਰਕੇ ਤੁਰਨਾ ਚਾਹੀਦਾ ਸੀ ਤੇ ਪਾਰਸ ਨਦੀ ਵਿਚ ਜਾਣ ਤੇ ਵੀ ਰੱਬ ਅੱਗੇ ਜੋਦੜੀ ਕਰਕੇ ਉਸ ਮਾਈ ਨੂੰ ਨਦੀ ਵਿਚ ਧੱਕਾ ਦੇਣਾ ਚਾਹੀਦਾ ਸੀ ਕਿ ਮੇਰੀ ਕਿਸਮਤ ਮਾਈ ਜਿਵੇਂ ਇਸਨੂੰ ਨਦੀ ਵਿਚ ਸੁੱਟਿਆ ਹੈ ਉਸੇ ਤਰ੍ਹਾਂ ਇਸ ਨੂੰ ਕੱਢ ਕੇ ਲਿਆ।

ਅਨੇਕਾਂ ਬੰਦੇ ਸਮੁੰਦਰਾਂ ਦੀਆਂ ਤਹਿਆਂ ਵਿਚ ਆਪਣੀ ਕਿਸਮਤ ਮਾਈ ਨੂੰ ਧੱਕਾ ਦਿੰਦੇ ਹਨ। ਕੀ ਖੋਜੀ ਮਨੁੱਖ ਦੀ ਖੋਜ ਪਾਣੀ ਦੇ ਕਿਨਾਰੇ ਖਤਮ ਹੋ ਜਾਂਦੀ ਹੈ। ਸਾਡੇ ਨਾਲ ਇਹੀ ਹਾਲਤ ਹੋਈ ਹੈ। ਖੁਸ਼ਕੀ ਤਕ ਖੋਜ ਮਨੁੱਖ ਨੇ ਕਰ ਲਈ ਹੈ। ਪਰ ਪਾਣੀ ਤਕ ਜਾ ਕੇ ਰੁਕ ਗਿਆ ਹੈ। ਜਿਥੇ ਤਕ ਬੁਧ ਦਾ ਦੇਸ਼ ਸੀ ਉਥੇ ਤਕ ਖੋਜਿਆ ਹੈ ਪਰ ਅਕਲ ਬੁਧ ਦੇ ਰਸਤੇ ਵੀ ਪੰਜ ਦਿਨ ਕੋਈ ਭਾਗਾਂ ਵਾਲਾ ਜੋਤਸ਼ੀ ਤੁਰਿਆ ਹੈ। ਪਰ ਨਾਮ ਰੂਪੀ ਪਾਰਸ ਹੋਰ ਅੱਗੇ ਦਰਿਆ ਵਿਚ ਹੀ ਨਹੀਂ ਹਿਰਦੇ ਸਮੁੰਦਰ ਵਿਚ ਚਲਾ ਜਾਂਦਾ ਹੈ। ਇਹ ਫ਼ਾਸਲਾ ਮਨੁੱਖ ਨੂੰ ਬੜਾ ਔਖਾ ਜਾਪਦਾ ਹੈ। ਮਸਤਕ ਤੋਂ ਹਿਰਦੇ ਤਕ ਦੀ ਯਾਤਰਾ ਨੂੰ ਕਈ ਜਨਮ ਲੱਗ ਜਾਂਦੇ ਹਨ। ਇਹ ਯਾਤਰਾ ਤੈਅ ਨਹੀਂ ਹੁੰਦੀ। ਪਰ ਭਾਗਾਂ ਵਾਲੇ ਖੋਜੀ ਕਿਸਮਤ ਮਾਈ ਜੋ ਮਨ ਦੀ ਖੜ੍ਹੀ ਕੀਤੀ ਰੋਕ ਹੈ ਇਸਦੇ ਆਖੇ ਨਹੀਂ ਰੁਕਦੇ। ਉਹ ਕਿਸਮਤ ਲਿਖਣ ਵਾਲੇ ਮਾਹੀ ਦੀ ਮੰਨਦੇ ਹਨ, ਕਿਸਮਤ ਮਾਈ ਦੀ ਨਹੀਂ ਮੰਨਦੇ। ਪ੍ਰਮਾਤਮਾ ਦੀ ਟੇਕ ਨਾਲ ਜਦੋਂ ਬਾਣੀ ਦੇ ਸਮੁੰਦਰ ਨੂੰ ਖੋਜਦੇ ਹਨ ਤਾਂ ਜਿਸ ਨਾਮ ਦੀ ਤਲਾਸ਼ ਸੀ ਉਹ ਮਿਲ ਜਾਂਦਾ ਹੈ।

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜਿਵੇਂ ਸਾਰੇ ਖਜ਼ਾਨੇ ਸਮੁੰਦਰ ਵਿਚ ਹਨ ਪਰ ਮੋਤੀ ਹੰਸ ਨੂੰ ਤੇ ਅਮੁਲ ਪਦਾਰਥ ਮਰਜੀਵੜਿਆਂ ਨੂੰ ਪ੍ਰਾਪਤ ਹੁੰਦੇ ਹਨ ਜੋ ਕਿ ਸਮੁੰਦਰ ਵਿਚ ਉਤਰਨ ਲਈ ਤਿਆਰ ਹੋ ਜਾਂਦੇ ਹਨ। ਜਿਵੇਂ ਪਰਬਤ ਵਿਚ ਹੀਰੇ ਹਨ, ਮਾਨਿਕ ਹਨ ਪਰ ਪਹਾੜ ਤੇ ਜਾ ਕੇ ਜੋ ਸੈਰ ਕਰਕੇ ਵਾਪਸ ਆ ਜਾਵੇ ਉਸਨੂੰ ਨਹੀਂ ਮਿਲਦੇ। ਜਿਵੇਂ ਕਿ ਜਿਹੜਾ ਬੰਦਾ ਸਮੁੰਦਰ ਦੀਆਂ ਛੱਲਾਂ ਵੇਖ ਕੇ ਵਾਪਸ ਆ ਜਾਵੇ ਉਸਨੂੰ ਮੋਤੀ ਨਹੀਂ ਮਿਲਦੇ। ਖਨਵਾਰਾ ਪਹਾੜ ਖੋਦਣ ਵਾਲਾ ਪਹਾੜ ਨੂੰ ਖੋਦਦਾ ਹੈ ਤਾਂ ਉਸਨੂੰ ਹੀਰਾ ਮਿਲ ਹੀ ਜਾਂਦਾ ਹੈ। ਫਿਰ ਜਗਤ ਨੂੰ

ਵਿਖਾਉਂਦਾ ਹੈ। ਫਿਰ ਉਹ ਹੀਰੇ ਅਜਾਇਬ ਘਰਾਂ ਵਿਚ ਰੱਖੇ ਜਾਂਦੇ ਹਨ। ਜਿਵੇਂ ਜੰਗਲ ਵਿਚ ਚੰਦਨ ਹਨ, ਸੁਗੰਧੀ ਦੇਣ ਵਾਲੇ ਹੋਰ ਰੁੱਖ ਹਨ। ਖੋਜ ਕੇ ਖੋਜੀ ਸੁਗੰਧੀ ਵਾਲੇ ਰੁੱਖ ਪ੍ਰਾਪਤ ਕਰ ਲੈਂਦਾ ਹੈ। ਇਸੇ ਤਰ੍ਹਾਂ ਗੁਰਬਾਣੀ ਵਿਚ ਵੀ ਸਾਰੇ ਹੀ ਪਦਾਰਥ ਹਨ ਪਰ ਪਦਾਰਥ ਪ੍ਰਾਪਤ ਉਹ ਕਰ ਸਕਦਾ ਹੈ ਜਿਹੜਾ ਬਾਣੀ ਦੇ ਸਾਗਰ ਨੂੰ ਖੋਜਦਾ ਹੈ। ਜਿਹੜਾ ਕਿਸਮਤ ਮਾਈ ਦੀ ਮੰਨ ਲੈਂਦਾ ਹੈ ਉਹ ਬਾਣੀ ਦੇ ਸਾਗਰ ਵਿਚ ਨਹੀਂ ਉਤਰੇਗਾ ਪਰ ਜੋ ਭਾਈ ਗੁਰਦਾਸ ਜੀ ਦੀ ਮੰਨੇਗਾ ਉਹ ਜ਼ਰੂਰ ਖੋਜ ਕਰੇਗਾ।

*ਜੈਸੇ ਤੌ ਸਕਲ ਨਿਧ ਪੂੰਰਨ ਸਮੁੰਦਰ ਬਿਖੈ ਹੰਸ ਮਰਜੀਵਾ*
*ਨਿਹਚੈ ਪ੍ਰਸਾਦ ਪਾਵਈ ।*
*ਜੈਸੇ ਪਰਬਤ ਹੀਰਾ ਮਾਨਿਕ ਪਾਰਸ ਸਿਧ,*
*ਖਨਵਾਰਾ ਖਨ ਜਗ ਵਿਖੈ ਪ੍ਰਗਟਾਵਈ ।*
*ਜੈਸੇ ਬਨ ਬਿਖੈ ਮਲਯਾਗਰ ਸੌਧਾ ਕਪੂਰ,*
*ਸੋਧ ਕੈ ਸੁਬਾਸੀ, ਸੁਬਾਸ ਬਿਹਸਾਵਈ ।*
*ਤੈਸੇ ਗੁਰਬਾਣੀ ਬਿਖੈ ਸਗਲ ਪਦਾਰਥ ਹੈਂ,*
*ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ ।*

ਭਾਈ ਗੁਰਦਾਸ ਜੀ ਇਕ ਹੋਰ ਕਬਿਤ ਵਿਚ ਲਿਖਦੇ ਹਨ ਕਿ ਖੋਜੀ ਕੈਸਾ ਚਾਹੀਦਾ ਹੈ ਜਿਵੇਂ ਕਿ ਇਕ ਬਿਮਾਰ, ਜੋ ਪੀੜ ਨਾਲ ਕੁਰਲਾ ਰਿਹਾ ਹੈ, ਇਕ-ਇਕ ਵੈਦ ਕੋਲੋਂ ਪੁਛਦਾ ਹੈ। ਤੇ ਜਦੋਂ ਤਕ ਉਸਦਾ ਰੋਗ ਨਹੀਂ ਮੁੱਕਦਾ ਉਸਦੀ ਖੋਜ ਜਾਰੀ ਹੈ। ਉਹ ਪੁਛਦਾ ਹੀ ਰਹਿੰਦਾ ਹੈ। ਇਕ ਭਿਖਾਰੀ ਦੀ ਜਦੋਂ ਤਕ ਭੁੱਖ ਨਹੀਂ ਮੁਕ ਜਾਂਦੀ ਉਸਨੂੰ ਚੈਨ ਨਹੀਂ ਆਉਂਦਾ। ਉਹ ਘਰ-ਘਰ ਮੰਗਦਾ ਹੀ ਫਿਰਦਾ ਹੈ। ਜਿਵੇਂ ਪਤੀ ਤੋਂ ਵਿਛੜੀ ਹੋਈ ਪਤਨੀ ਜੋਤਿਸ਼ ਦੇ ਲਗਨ-ਸ਼ਗਨ ਦੀ ਵਿਚਾਰ ਕਰਦੀ ਹੀ ਰਹਿੰਦੀ ਹੈ ਜਦੋਂ ਤਕ ਪਤੀ ਨਹੀਂ ਮਿਲਦਾ, ਉਸਦੀ ਵਿਆਕੁਲਤਾ ਨਹੀਂ ਖਤਮ ਹੁੰਦੀ। ਜਿਵੇਂ ਕਮਲ ਤੋਂ ਭਵਰਾ ਸੁਗੰਧੀ ਖੋਜਦਾ ਹੈ ਆਖਰ ਜਿਥੋਂ ਸੁਗੰਧੀ ਮਿਲਦੀ ਹੈ ਉਸ ਕਮਲ 'ਤੇ ਬੈਠ ਜਾਂਦਾ ਹੈ। ਸੂਰਜ ਅਸਤ ਹੋਣ 'ਤੇ ਕਮਲ ਮੁੰਦਿਆ ਜਾਂਦਾ ਹੈ। ਭਵਰਾ ਵਿਚੇ ਹੀ ਸਮਾ ਜਾਂਦਾ ਹੈ। ਇਸੇ ਤਰ੍ਹਾਂ ਰੱਬ ਦਾ ਖੋਜੀ ਬਾਣੀ ਰੂਪੀ ਸ਼ਬਦ ਰੂਪੀ ਕਮਲ ਨੂੰ ਖੋਜਦਾ ਹੈ ਤੇ ਜਦੋਂ ਤਕ ਪਰਮ ਪਦ ਪ੍ਰਾਪਤ ਨਹੀਂ ਹੁੰਦਾ ਜਦੋਂ ਤਕ ਇਹ ਸ਼ਬਦ ਵਿਚ ਹੀ ਲੀਨ ਨਹੀਂ ਹੋ ਜਾਂਦਾ ਇਹ ਸ਼ਬਦ ਦੀ ਖੋਜ ਕਰਦਾ ਹੀ ਰਹਿੰਦਾ ਹੈ। ਸ਼ਬਦ ਦੀ ਖੋਜ ਇਸਨੂੰ ਸ਼ਬਦ ਦਾ ਰੂਪ ਹੀ ਬਣਾ ਦੇਵੇਗੀ।

*ਜੈਸੇ ਬ੍ਰਿਥਾਵੰਤ ਜੰਤ ਪੂਛੈ ਬੈਦ ਬੈਦ ਪ੍ਰਤਿ ਜੌਲੌ ਨਾ ਮਿਟਤ ਰੋਗ ਤੌਲੌ ਬਿਲਲਾਤ ਹੈ*
*ਜੈਸੇ ਭੀਖ ਮਾਂਗਤ ਭਿਖਾਰੀ ਘਰ ਘਰ ਡੋਲੇ ਤੌਲੌ ਨਹੀ ਆਵੈ ਚੈਨ ਜੌਲੌ ਨਾ ਅਘਾਤ ਹੈ*
*ਜੈਸੇ ਬਿਰਹਨੀ ਸਊਣ ਲਗਨ ਸੋਧੈ ਜੌਲੌ ਨਾ ਭਤਾਰ ਭੇਟੇ ਤੌਲੌ ਅਕੁਲਾਤ ਹੈ*
*ਤੈਸੇ ਖੋਜੀ ਖੋਜੈ ਅਲਿ ਕਮਲ ਕਮਲ ਗਤ ਜੌਲੌ ਨਾ ਪਰਮ ਪਦ ਸੰਪੁਟ ਸਮਾਤ ਹੈ*

ਧਨ ਦਾ ਖੋਜੀ ਵੀ ਮਰਨ ਤਕ ਖੋਜ ਕਰਦਾ ਹੈ ਤੇ ਆਖਰ ਸੰਸਾਰ ਤੋਂ ਨਿਰਾਸ਼ ਚਲਾ ਜਾਂਦਾ ਹੈ ਕਿਉਂਕਿ ਧਨ ਨਾਲ ਕਦੀ ਕੋਈ ਰੱਜਿਆ ਨਹੀਂ ਤੇ ਧਨ ਚਲਦਿਆਂ ਨਾਲ ਵੀ ਨਹੀਂ ਜਾਂਦਾ।

ਪਰ ਸ਼ਬਦ ਦਾ ਖੋਜੀ ਸ਼ਬਦ ਖੋਜ ਕੇ ਜਿਊਂਦਾ ਹੀ ਮੁਕਤ ਹੋ ਜਾਂਦਾ ਹੈ ਤੇ ਅੰਤਮ ਸਮੇਂ ਸ਼ਬਦ ਉਸਦਾ ਸੰਗੀ ਸਾਥੀ ਹੁੰਦਾ ਹੈ।

ਬਾਕੀ ਸੰਸਾਰ ਦੀ ਕੋਈ ਵੀ ਖੋਜ ਹੈ, ਬੰਦਾ ਸਫਲ ਵੀ ਹੋ ਜਾਏ ਤਾਂ ਵੀ ਅੰਤ ਉਦਾਸੀ ਹੈ ; ਪਰ ਸ਼ਬਦ ਦੀ ਖੋਜ ਵਾਲਾ ਬੰਦਾ ਅੰਤ ਅਨੰਦਤ ਹੈ। ਇਸ ਦਾ ਕਾਰਨ ਇਹ ਹੈ ਕਿ ਬਾਕੀ ਖੋਜਾਂ ਤੋਂ ਜੋ ਫਲ ਮਿਲਣਾ ਹੈ ਉਹ ਜੀਵਨ ਦੀ ਗੁਜ਼ਰਾਨ ਲਈ ਜ਼ਰੂਰੀ ਸੀ ਪਰ ਲਖਸ਼ ਨਹੀਂ ਸੀ। ਪਰ ਸ਼ਬਦ ਦੀ ਖੋਜ ਜੀਵਨ ਦਾ ਲਖਸ਼ ਹੈ। ਇਹੀ ਕਾਰਨ ਹੈ ਕਿ ਸਿੱਖ ਦੀ ਦੋਹਰੀ ਖੋਜ ਹੈ ਇਹ ਗੁਜ਼ਰਾਨ ਖੋਜਦਾ ਹੈ ਗੁਜ਼ਰਾਨ ਵਾਸਤੇ, ਤੇ ਲਖਸ਼ ਖੋਜਦਾ ਹੈ ਟਿਕਾਣੇ ਵਾਸਤੇ। ਤੇ ਇਹ ਸਮਝਦਾ ਹੈ ਕਿ ਖੋਜ ਦੀ ਰੁਚੀ ਉਸ ਪ੍ਰਮਾਤਮਾ ਨੇ ਦਿੱਤੀ ਹੈ। ਜੋ ਖੋਜ ਨਹੀਂ ਕਰਦਾ ਉਸਦੀ ਅਮਾਨਤ ਵਿਚ ਖ਼ਿਆਨਤ ਕਰਦਾ ਹੈ—ਉਸਦੀ ਹੁਕਮ-ਅਦੂਲੀ ਕਰਦਾ ਹੈ।

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜਿਹੜਾ ਬੰਦਾ ਖੋਜ ਕਰਦਾ ਹੈ ਆਖਰ ਇਕ ਦਿਨ ਉਹ ਟਿਕਾਣੇ 'ਤੇ ਪਹੁੰਚ ਹੀ ਜਾਂਦਾ ਹੈ। ਜਿਵੇਂ ਕਿ ਕੋਈ ਬੰਦਾ ਵੇਖਦਿਆਂ-ਵੇਖਦਿਆਂ ਇਕ ਦਿਨ ਰਤਨਾਂ ਦਾ ਪਾਰਖੂ ਹੋ ਜਾਂਦਾ ਹੈ ਪੱਥਰ ਵੇਖੀ ਜਾਏ ਪੱਥਰਾਂ ਦੀਆਂ ਕਿਸਮਾਂ ਹਨ ਆਖਰ ਰਤਨ ਵੀ ਪੱਥਰ ਹੀ ਹੈ ਇਸ ਫ਼ਰਕ ਦਾ ਪਤਾ ਖੋਜ ਕੀਤਿਆਂ ਲਗ ਹੀ ਜਾਂਦਾ ਹੈ ਕਿ

> *ਖ਼ੂਬੀ-ਏ-ਜੌਹਰ ਸੇ ਹੀ ਹਰ ਇਕ ਚੀਜ਼ ਪਾਤੀ ਹੈ ਇਮਤਿਆਜ਼*
> *ਲਾਲ ਭੀ ਪਥਰ ਹੀ ਹੈ ਲੇਕਿਨ ਵੋਹ ਪਥਰ ਔਰ ਹੈ।*

ਵਿਦਵਾਨਾਂ ਦੀਆਂ ਗੱਲਾਂ ਸੁਣਦਿਆ-ਸੁਣਦਿਆਂ ਆਖ਼ਰ ਇਕ ਦਿਨ ਬੰਦਾ ਸਿਆਣਾ ਵਿਦਵਾਨ ਬਣ ਜਾਂਦਾ ਹੈ। ਸੁੰਘਦਿਆਂ-ਸੁੰਘਦਿਆਂ ਇਕ ਦਿਨ ਬੰਦਾ ਗਾਂਧੀ ਸੁਗੰਧੀ ਦੀ ਪਹਿਚਾਣ ਵਾਲਾ ਬਣ ਜਾਂਦਾ ਹੈ। ਗਾਉਂਦਿਆਂ-ਗਾਉਂਦਿਆਂ ਬੜਾ ਵੱਡਾ ਗੁਣੀ ਗਾਇਕ ਬਣ ਜਾਂਦਾ ਹੈ। ਲੇਖ ਲਿਖਦਿਆਂ-ਲਿਖਦਿਆਂ ਇਕ ਦਿਨ ਮਹਾਨ ਲੇਖਕ ਬਣ ਜਾਂਦਾ ਹੈ। ਤੇ ਚਖਦਿਆਂ-ਚਖਦਿਆਂ ਇਕ ਦਿਨ ਬੜਾ ਵੱਡਾ ਪਾਰਖੂ ਚਾਖਾ ਬਣ ਜਾਂਦਾ ਹੈ। ਰਾਜਿਆਂ-ਮਹਾਰਾਜਿਆਂ ਤਨਖਾਹਦਾਰ ਚਾਖੇ ਰੱਖੇ ਹੁੰਦੇ ਸਨ ਜਿਨ੍ਹਾਂ ਨੇ ਚਖ ਕੇ ਦੱਸਣਾ ਹੁੰਦਾ ਸੀ ਕਿ ਸਬਜ਼ੀ ਵਿਚ ਨਮਕ ਮਿਰਚ ਠੀਕ ਹੈ ਕਿ ਨਹੀਂ। ਤੁਰਦਿਆਂ-ਤੁਰਦਿਆਂ ਆਖਰ ਬੰਦਾ ਟਿਕਾਣੇ 'ਤੇ ਪੁਜ ਹੀ ਜਾਂਦਾ ਹੈ। ਇਸੇ ਤਰ੍ਹਾਂ ਜਿਹੜਾ ਸੱਜਣ ਬਾਣੀ ਦੀ ਖੋਜ ਵਿਚ ਲੱਗਾ ਹੋਇਆ ਹੈ ਉਹ ਇਕ ਦਿਨ ਸਤਿਗੁਰੂ ਦੇ ਸ਼ਬਦ ਵਿਚ ਲੀਨ ਹੋ ਹੀ ਜਾਂਦਾ ਹੈ।

*ਪੇਖਤ ਪੇਖਤ ਜੈਸੇ ਰਤਨ ਪਾਰਖ ਹੋਤ ਸੁਨਤ ਸੁਨਤ ਜੈਸੇ ਪੰਡਤ ਪ੍ਰਬੀਨ ਹੈ।*
*ਸੂੰਘਤ ਸੂੰਘਤ ਸੌਧਾ ਜੈਸੇ ਤੇ ਸੁਬਾਸੀ ਹੋਤ ਗਾਵਤ ਗਾਵਤ ਜੈਸੇ ਗਾਇਨ ਗੁਨੀਨ ਹੈ।*
*ਲਿਖਤ ਲਿਖਤ ਲੇਖ ਜੈਸੇ ਤੇ ਲੇਖਕ ਹੋਤ ਚਾਖਤ ਚਾਖਤ ਜੈਸੇ ਭੋਗੀ ਰਸ ਭੀਨ ਹੈ।*
*ਚਲਤ ਚਲਤ ਜੈਸੇ ਪਹੁੰਚੇ ਠਿਕਾਨੇ ਜਾਇ ਖੋਜਤ ਖੋਜਤ ਗੁਰ ਸ਼ਬਦ ਲਿਵਲੀਨ ਹੈ।*

ਅਰਦਾਸ ਦਾ ਇਹ ਭਾਵ ਬਣਨਾ ਬਹੁਤ ਉਤਮ ਹੈ ਕਿ ਸਤਿਗੁਰ ਜੀ ਮੇਰੇ 'ਤੇ ਬਖਸ਼ਿਸ਼ ਕਰੋ ਤਾਕਿ ਮੇਰਾ ਮਨ ਬਾਣੀ ਦੀ ਖੋਜ ਵਿਚ ਲੱਗਾ ਰਹੇ। ਮੈਨੂੰ ਤੁਹਾਡੇ ਸ਼ਬਦ ਦੀ ਸੂਝ ਪ੍ਰਾਪਤ ਹੋ ਜਾਵੇ। ਭਾਈ ਚੂਹੜ, ਜੋ ਲਖਨਊ ਦੇ ਰਹਿਣ ਵਾਲਾ ਸੀ, ਉਸਨੂੰ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਿਹਾ ਸੀ ਭਾਈ ਚੂਹੜ ਸਿੱਖੀ ਦੇ ਬੂਟੇ ਨੂੰ ਫੁੱਲ ਇਹ ਪੈਂਦੇ ਹਨ ਕਿ ਸ਼ਬਦ ਦੀ ਸੂਝ ਆ ਜਾਂਦੀ ਹੈ ਅਤੇ ਫਲ ਹੈ ਕਿ ਸਿੱਖ ਦੇਹ ਤੋਂ ਪਾਰ ਬਿਦੇਹ ਆਤਮਾ ਦਾ ਅਨੁਭਵ ਕਰਦਾ ਹੈ। ਇਸ ਸ਼ਬਦ ਦੀ ਸੂਝ ਵਾਸਤੇ ਮਨ ਟਿਕੇ ਇਸ ਲਈ ਅਰਦਾਸ ਹੀ ਸਹਾਇਤਾ ਕਰਦੀ ਹੈ। ਅਨੇਕਾਂ ਸੱਜਣ ਇਹ ਕਹਿੰਦੇ ਹਨ ਕਿ ਮਨ ਨਹੀਂ ਟਿਕਦਾ। ਸਤਿਗੁਰੂ ਇਹੀ ਉਤਰ ਦਿੰਦੇ ਹਨ ਕਿ ਤੁਹਾਡੇ ਲਗਾਇਆਂ ਨਹੀਂ ਲਗੇਗਾ, ਸਹਾਇਤਾ ਮੰਗੋ ਅਕਾਲ ਪੁਰਖ ਪਾਸੋਂ ਉਹ ਸਹਾਇਤਾ ਕਰੇਗਾ।

ਸਾਨੂੰ ਸਹਾਇਤਾ ਅਰਦਾਸ ਰਾਹੀਂ ਮਿਲਦੀ ਹੈ। ਜਦੋਂ ਉਸਦੀ ਸ਼ਰਨ ਵਿਚ ਪੈਂਦੇ ਹਾਂ ਤਾਂ ਕੋਈ ਰੱਬੀ ਕਲਾ ਅਗੰਮੀ ਕਲਾ ਵਰਤਦੀ ਹੈ। ਡੋਲਦਾ ਮਨ ਥੰਮ ਜਾਂਦਾ ਹੈ। ਸ਼ਬਦ ਦੀ ਖੋਜ ਵਿਚ ਬਾਣੀ ਪੜ੍ਹਨ ਵਿਚ, ਬਾਣੀ ਸੁਣਨ ਵਿਚ ਮਨ ਲੱਗ ਜਾਂਦਾ ਹੈ। ਆਖਰ ਸੁਰਤ ਸ਼ਬਦ ਦੀ ਗੋਦ ਵਿਚ ਟਿਕ ਕੇ ਵਿਸ਼ਰਾਮ ਕਰਦੀ ਹੈ ਇਹ ਸਭ ਦਾਤਾਂ ਅਰਦਾਸ ਰਾਹੀਂ ਹੀ ਪ੍ਰਾਪਤ ਹੁੰਦੀਆਂ ਹਨ।

*ਸੁਣਿ ਬੇਨੰਤੀ ਸੁਆਮੀ ਅਪੁਨੇ ਨਾਨਕ ਇਹੁ ਸੁਖੁ ਮਾਗੈ ॥*
*ਜਹ ਕੀਰਤਨੁ ਤੇਰਾ ਸਾਧੂ ਗਾਵਹਿ ਤਹ ਮੇਰਾ ਮਨੁ ਲਾਗੈ ॥*

(ਸੋਰਠਿ ਮ : ੫, ਪੰਨਾ ੬੧੦)



## ੧੭

# ਅਰਦਾਸ ਰੱਬੀ ਰਿਸ਼ਤਾ

ਜਿਵੇਂ ਸਾਡੇ ਘਰਾਂ ਵਿਚ ਬਿਜਲੀ ਦੇ ਯੰਤਰ ਹਨ, ਪੱਖੇ ਹਨ, ਫਰਿਜ ਹੈ, ਹੀਟਰ ਹੈ, ਕੂਲਰ ਹਨ, ਹੋਰ ਕਈ ਤਰ੍ਹਾਂ ਦੇ ਯੰਤਰ ਹਨ ਜੋ ਬਿਜਲੀ ਨਾਲ ਚਲਦੇ ਹਨ। ਪਰ ਚਲਦੇ ਤਾਂ ਹਨ ਜੇ ਪਿਛੋਂ ਪਾਵਰ ਹਾਊਸ ਤੋਂ ਜੋ ਬਿਜਲੀ ਆ ਰਹੀ ਹੈ ਉਸਦਾ ਕੁਨੈਕਸ਼ਨ ਜੁੜ ਜਾਏ। ਜੇ ਯੰਤਰਾਂ ਦਾ ਇਸ ਸ਼ਕਤੀ ਨਾਲ ਸਬੰਧ ਨਹੀਂ ਜੁੜਿਆ ਤਾਂ ਯੰਤਰ ਖੜ੍ਹੇ ਹਨ, ਨਹੀਂ ਚਲ ਸਕਦੇ। ਜੇ ਸ਼ਕਤੀ ਤੇ ਯੰਤਰਾਂ ਦਾ ਸੰਪਰਕ ਬਣ ਜਾਏ ਤਾਂ ਘਰ ਵਿਚ ਸ਼ਾਂਤੀ ਵਰਤ ਜਾਂਦੀ ਹੈ। ਪੱਖੇ ਚਲਦੇ ਹਨ, ਹਵਾ ਮਿਲਦੀ ਹੈ, ਫਰਿਜ ਵਿਚੋਂ ਠੰਢੀਆਂ ਚੀਜ਼ਾਂ ਮਿਲਣਗੀਆਂ ਅਤੇ ਹੋਰ ਕਈ ਤਰ੍ਹਾਂ ਦੇ ਕੰਮ, ਜੋ ਰੁਕੇ ਸਨ, ਉਹ ਹੋ ਜਾਂਦੇ ਹਨ। ਮਨੁੱਖ ਦੇ ਤਨ ਨੂੰ ਸ਼ਾਂਤੀ ਮਿਲਦੀ ਹੈ। ਜਿਵੇਂ ਬਾਹਰ ਦੇ ਕਾਰਜ ਅੱਜ ਬਿਜਲੀ ਤੇ ਆਧਾਰਤ ਹਨ ਥੋੜ੍ਹਾ ਸਮਾਂ ਬਿਜਲੀ ਬੰਦ ਹੋ ਜਾਏ ਤਾਂ ਕਿੰਨਾ ਨੁਕਸਾਨ ਹੋ ਜਾਂਦਾ ਹੈ, ਇਸੇ ਤਰ੍ਹਾਂ ਮਨੁੱਖੀ ਮਨ ਦਾ ਕਾਰਜ ਹੈ ਉਹ ਹੈ ਗੋਬਿੰਦ ਨੂੰ ਮਿਲਣ ਦੀ ਵਾਰੀ। ਜੇ ਉਸ ਪਰਮ-ਸੱਤਾ ਵਾਲੇ ਸਰਬ ਸ਼ਕਤੀਮਾਨ ਨਾਲ ਸੰਪਰਕ ਬਣ ਜਾਏ ਤਾਂ ਮਨੁੱਖੀ ਮਨ ਸ਼ਾਂਤ ਹੋ ਸਕਦਾ ਹੈ ਤੇ ਜੇ ਇਹ ਵਾਰੀ ਨਿਕਲ ਜਾਏ ਪ੍ਰਮਾਤਮਾ ਨਾ ਮਿਲੇ ਤਾਂ ਜ਼ਰੂਰੀ ਹੈ ਕਿ ਮਨੁੱਖੀ ਮਨ ਪ੍ਰੇਸ਼ਾਨ ਰਹੇ।

*ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*

(ਆਸਾ ਮ : ੫)

ਇਹ ਮੇਲ ਕਿਵੇਂ ਹੋਵੇ ? ਯੰਤਰ ਦਾ ਬਿਜਲੀ ਨਾਲ ਸੰਪਰਕ ਕਾਇਮ ਕਰਨ ਵਾਸਤੇ ਤਾਂ ਵਿਗਿਆਨਕ ਨੇ ਤਾਰ ਨੂੰ ਵਸੀਲਾ ਬਣਾਇਆ ਹੈ। ਯੰਤਰ ਤੇ ਬਿਜਲੀ ਵਿਚ ਮਾਧਿਅਮ ਤਾਰ ਹੈ। ਪਰ ਮਨੁੱਖ ਤੇ ਪ੍ਰਮਾਤਮਾ ਦਾ ਸੰਪਰਕ ਬਣਾਉਣ ਵਾਸਤੇ ਸਤਿਗੁਰਾਂ ਨੇ ਅਰਦਾਸ ਨੂੰ ਮਾਧਿਅਮ ਬਣਾਇਆ ਹੈ। ਜੇ ਪਿਛੋਂ ਬਿਜਲੀ ਦੀ ਸ਼ਕਤੀ ਨਾ ਮਿਲੇ ਤਾਂ ਯੰਤਰ ਬੇਕਾਰ ਹਨ ਇਸੇ ਤਰ੍ਹਾਂ ਜੇ ਪ੍ਰਮਾਤਮਾ ਦੀ ਕ੍ਰਿਪਾ ਰੂਪੀ ਸ਼ਕਤੀ ਨਾ ਮਿਲੇ ਤਾਂ ਮਨੁੱਖ ਵੀ ਬੇਕਾਰ ਹੈ। ਇਸ ਨੂੰ ਵੀ ਬਾਣੀ ਵਿਚ ਯੰਤਰ ਹੀ ਕਿਹਾ ਹੈ।

*ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨ ਹਾਰੋ ਜਾਣੈ ।*

ਇਸ ਲਈ ਸਿੱਖ ਅਰਦਾਸ ਕਰਦਾ ਹੈ। ਸਿੱਖ ਦਾ ਹਰ ਦਿਨ ਅਰਦਾਸ ਦਾ ਦਿਨ ਹੁੰਦਾ ਹੈ। ਫਿਰ ਇਸ ਦਾ ਪਲ-ਪਲ ਸੁਆਸ-ਸੁਆਸ ਅਰਦਾਸ ਹੁੰਦਾ ਹੈ।

ਅਰਦਾਸ ਦਾ ਭਾਵ ਹੈ ਕਿ ਸਿੱਖ ਪ੍ਰਮਾਤਮਾ ਦਾ ਸਾਥ ਮੰਗਦਾ ਹੈ। ਅਰਦਾਸ ਕੀ ਹੈ ? ਬੂੰਦ ਆਪਣੇ ਸਾਗਰ ਨੂੰ ਯਾਦ ਕਰਦੀ ਹੈ, ਕਿਰਨ ਆਪਣੇ ਸੂਰਜ ਨੂੰ ਯਾਦ ਕਰਦੀ ਹੈ, ਅੰਸ਼ ਆਪਣੇ ਅੰਸ਼ੀ ਨੂੰ ਯਾਦ ਕਰਦੀ ਹੈ। ਅਰਦਾਸ ਹੀ ਐਸੀ ਔਸ਼ਧੀ ਹੈ ਜਿਸ ਨਾਲ ਹਉਮੈ ਦਾ ਰੋਗ ਮੁਕਦਾ ਹੈ। ਅਰਦਾਸ ਰਾਹੀਂ ਜੀਵ ਆਤਮਾ ਜਦੋਂ ਆਪਣੀ ਅਸਮਰਥਾ ਪ੍ਰਗਟਾਉਂਦੀ ਹੈ ਤੇ ਸਹਾਰੇ ਲਈ ਆਪਣੇ ਮੂਲ ਕੇਂਦਰ ਨੂੰ ਯਾਦ ਕਰਦੀ ਹੈ ਤਾਂ ਉਹ ਪਰਮ-ਸੱਤਾ ਇਸ ਜੀਵ ਆਤਮਾ ਨੂੰ ਆਪਣੀ ਗਲਵੱਕੜੀ ਵਿਚ ਲੈ ਲੈਂਦੀ ਹੈ। ਉਹ ਪਰਮ ਪਿਤਾ ਚਾਰ-ਚੁਫੇਰੇ ਆਪਣਾ ਬਲ ਟਿਕਾ ਦਿੰਦਾ ਹੈ ਕਿ ਮੈਨੂੰ ਯਾਦ ਕਰਨ ਵਾਲਾ ਪਿਆਰਾ ਕਿਤੇ ਨਿਰਾਸ਼ ਤੇ ਉਦਾਸ ਨਾ ਹੋ ਜਾਵੇ। ਅਰਦਾਸ ਕਰਨ ਵਾਲੇ ਵਿਚ ਉਹ ਪਰਮ ਪਿਤਾ ਆਪਣਾ ਬਲ ਭੇਜ ਦਿੰਦਾ ਹੈ। ਅਰਦਾਸ ਕਰਨ ਵਾਲੇ ਵਿਚ ਉਸ ਦੀ ਸ਼ਕਤੀ ਪ੍ਰਵੇਸ਼ ਕਰ ਜਾਂਦੀ ਹੈ। ਅਰਦਾਸ ਕਰਨ ਵਾਲੇ ਦੇ ਉਹ ਅੰਗ-ਸੰਗ ਖੜ੍ਹਾ ਹੁੰਦਾ ਹੈ। ਜਦੋਂ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਦਾ ਹੈ ਤਾਂ ਆਪਣੇ ਦਾਸ ਦੇ ਸਾਰੇ ਦੁੱਖਾਂ ਦਾ ਨਾਸ਼ ਕਰ ਦਿੰਦਾ ਹੈ।

*ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥*
*ਕ੍ਰਿਪਾ ਕਟਾਖੵ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥*
*ਹਰਿ ਜਨ ਰਾਖੇ ਗੁਰ ਗੋਵਿੰਦ ॥ ਕੰਠਿ ਲਾਇ ਅਵਗੁਣ ਸਭਿ ਮੇਟੇ*
*ਦਇਆਲ ਪੁਰਖ ਬਖਸੰਦ ॥ ਰਹਾਉ ॥ ਜੋ ਮਾਗਹਿ ਠਾਕੁਰ ਅਪੁਨੇ ਤੇ*
*ਸੋਈ ਸੋਈ ਦੇਵੈ ॥ ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥*

(ਧਨਾਸਰੀ ਮ : ੫, ਪੰਨਾ ੬੮੧)

ਸਤਿਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ ਕਿ ਮਨ ਤੇ ਧੋਖੇ ਦਾ ਪਰਦਾ ਚੜ੍ਹਿਆ ਹੈ। ਇਸ ਧੋਖੇ ਦੇ ਪਰਦੇ ਨੇ ਜੋਤ ਸਰੂਪ ਨੂੰ ਕੱਜ ਕੇ ਰੱਖਿਆ ਹੈ। ਇਸੇ ਧੋਖੇ ਦੇ ਕਾਰਨ ਇਹ ਆਪਣੀ ਵੱਖਰੀ ਹਸਤੀ ਬਣਾ ਕੇ ਬੈਠਾ ਹੈ। ਇਹ ਤਾਂ ਕਰਤਾ ਪੁਰਖ ਬਣਕੇ ਬੈਠਾ ਹੈ। ਕੀ ਇਸ ਨੇ ਮੰਨਿਆ ਹੈ ਕਿ ਪ੍ਰਮਾਤਮਾ ਨੇ ਮੈਨੂੰ ਬਣਾਇਆ ਹੈ। ਜੇ ਇਸ ਨੇ ਮੰਨ ਲਿਆ ਹੁੰਦਾ ਕਿ ਪ੍ਰਮਾਤਮਾ ਨੇ ਮੈਨੂੰ ਬਣਾਇਆ ਹੈ ਤਾਂ ਫਿਰ ਧਾਰਮਿਕ ਮੰਦਰਾਂ ਦੇ ਨਾਂ ਕਿਸੇ ਬੰਦੇ ਦੇ ਨਾਂ 'ਤੇ ਨਾ ਹੁੰਦੇ। ਪਰ ਇਕ ਨਹੀਂ ਅਨੇਕਾਂ ਬੰਦਿਆਂ ਦੇ ਨਾਂ ਨਾਲ ਧਾਰਮਿਕ ਅਸਥਾਨਾਂ ਦੇ ਨਾਂ ਜੁੜੇ ਹਨ। ਫਿਰ ਸਿਰਫ ਉਨ੍ਹਾਂ ਬੰਦਿਆਂ ਦੇ ਨਾਂ ਨਾਲ ਕਿ ਜਿਨ੍ਹਾਂ ਸਿਰਫ ਪੈਸੇ ਖਰਚ ਕੀਤੇ ਹਨ। ਜਦੋਂ ਮੈਂ ਵੇਖਦਾ ਹਾਂ ਤੇ ਲੋਕਾਂ ਪਾਸੋਂ ਸੁਣਦਾ ਹਾਂ ਬਿਰਲਾ ਮੰਦਰ। ਰੱਬ ਕਿਥੇ ਚਲਾ ਗਿਆ ਹੈ, ਰੱਬ ਹਾਰ ਗਿਆ ਹੈ ਮਾਇਆ ਜਿੱਤ ਗਈ ਹੈ। ਜੇ ਮਾਇਆ ਦਾ ਧੋਖਾ ਮਨ 'ਤੇ ਨਾ ਹੁੰਦਾ ਤਾਂ ਘੱਟੋ-ਘੱਟ ਰੱਬ ਨੂੰ ਮੰਨਣ ਵਾਲਾ ਬੰਦਾ ਕਦੀ ਨਾ ਕਹਿੰਦਾ ਕਿ ਬਿਰਲਾ ਮੰਦਰ ਹੈ। ਬੇਸ਼ਕ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਵੀ ਅੰਦਰ

ਹੋਣ। ਉਹ ਤਾਂ ਵਿਚਾਰੇ ਹਾਜ਼ਰੀ ਭਰ ਰਹੇ ਹਨ। ਮੰਦਰ ਭਗਵਾਨ ਦਾ ਨਹੀਂ ਮੰਦਰ ਤਾਂ ਆਖਰ ਬਿਰਲੇ ਦਾ ਹੈ। ਐਸੇ ਥਾਂ ਜਾ ਕੇ ਮਨ ਦਾ ਧੋਖਾ ਕਿਵੇਂ ਲੱਥੇਗਾ। ਸਿੱਖ ਇਤਿਹਾਸਕਾਰਾਂ ਲਿਖਿਆ ਹੈ ਕਿ ਭਾਈ ਦੋਦੇ ਨੇ ਗੁਰੂ ਨਾਨਕ ਦੇਵ ਜੀ ਨੂੰ ਬੇਨਤੀ ਕੀਤੀ ਸੀ ਕਿ ਸਤਿਗੁਰੂ ਜੀ ਇਸ ਜਗ੍ਹਾ ਰਾਵੀ ਦੇ ਕਿਨਾਰੇ ਆਪ ਜੀ ਦੇ ਨਾਂ 'ਤੇ ਗੁਰੂ ਨਾਨਕ ਪੁਰਾ ਨਗਰ ਵਸਾ ਦੇਈਏ ਤਾਂ ਪਾਤਸ਼ਾਹ ਨੇ ਕਿਹਾ ਸੀ ਕਿ ਦੋਦਿਆ ਨਹੀਂ, ਇਥੇ ਤੈਨੂੰ ਕਰਤਾਰ ਚਿਤ ਆਇਆ ਹੈ ਤੇ ਅੱਗੋਂ ਅਨੇਕਾਂ ਨੂੰ ਕਰਤਾਰ ਚਿੱਤ ਆਵੇਗਾ ਇਸ ਲਈ ਇਥੇ ਕਰਤਾਰਪੁਰ ਵਸਣਾ ਚਾਹੀਦਾ ਹੈ। ਮੈਂ ਸੰਸਾਰ ਨੂੰ ਆਪਣੇ ਨਾਮ ਨਾਲ ਨਹੀਂ ਮੈਂ ਕਰਤਾਰ ਦੇ ਨਾਂ ਨਾਲ ਜੋੜਨ ਆਇਆ ਹਾਂ। ਪਰ ਹੈਰਾਨੀ ਦੀ ਗੱਲ ਹੈ ਕਿ ਜਿਨ੍ਹਾਂ ਗੱਲਾਂ ਤੋਂ ਸਾਨੂੰ ਸਤਿਗੁਰਾਂ ਨੇ ਵਰਜਿਆ ਸੀ ਉਹੀ ਭੁੱਲਾਂ ਅਸੀਂ ਉਨ੍ਹਾਂ ਦੀ ਹਜ਼ੂਰੀ ਵਿਚ ਹੀ ਕਰੀ ਜਾਂਦੇ ਹਾਂ। ਅਸੀਂ ਨਿਰੇ ਨਾਵਾਂ ਨਾਲ ਹੀ ਨਹੀਂ ਬਰਾਦਰੀਆਂ ਦੀਆਂ ਜਾਤਾਂ ਨਾਲ ਵੀ ਜੋੜ ਕੇ ਗੁਰਦੁਆਰੇ ਬਣਾਏ ਹਨ। ਸਤਿਗੁਰਾਂ ਦੇ ਪਾਸ ਰਹਿ ਕੇ ਵੀ ਅਸੀਂ ਮਨ ਦਾ ਧੋਖਾ ਵਧਾ ਲਿਆ ਹੈ। ਤਾਂ ਫਿਰ ਸਾਨੂੰ ਅਰਦਾਸ ਕਰਨੀ ਨਹੀਂ ਆਈ। ਜਿਨ੍ਹਾਂ ਬੰਦਿਆਂ ਨੂੰ ਰੱਬ ਨੇ ਬੜਾ ਧਨ ਦਿੱਤਾ ਸੀ ਉਨ੍ਹਾਂ ਇਕੱਲਿਆਂ ਵੀ ਆਪਣੇ ਜਾਂ ਆਪਣੇ ਕਿਸੇ ਬਜ਼ੁਰਗ ਦੇ ਨਾਂ 'ਤੇ ਗੁਰਦੁਆਰਾ ਬਣਾ ਦਿੱਤਾ ਹੈ। ਹਾਲਾਂਕਿ ਹੈ ਇਹ ਮਨ ਮਤ। ਗੁਰਦੁਆਰਾ ਸਿਰਫ਼ ਗੁਰੂ ਦਾ ਹੀ ਦੁਆਰਾ ਹੈ। ਕਿਸੇ ਬੰਦੇ ਦਾ ਦੁਆਰਾ ਗੁਰੂ ਦਾ ਦੁਆਰਾ ਨਹੀਂ ਹੋ ਸਕਦਾ। ਤੇ ਜਿਨ੍ਹਾਂ ਨੂੰ ਰਬ ਨੇ ਧਨ ਥੋੜ੍ਹਾ ਦਿੱਤਾ ਸੀ ਘੱਟ ਉਨ੍ਹਾਂ ਵੀ ਨਹੀਂ ਕੀਤੀ। ਥੋੜ੍ਹਾ ਜਿਹਾ ਧਨ ਦੇ ਕੇ ਜਤਨ ਕੀਤਾ ਹੈ ਕਿ ਗੁਰਦੁਆਰੇ ਵਿਚ ਮੇਰਾ ਨਾਂ ਕਿਸੇ ਪਟੜੀ ਤੇ ਲਿਖ ਕੇ ਐਸਾ ਪੱਕਾ ਜੜ ਦਿਤਾ ਜਾਏ ਕਿ ਸਦਾ ਵਾਸਤੇ ਹੀ ਆਉਂਦੇ ਜਾਂਦੇ ਦੀ ਨਜ਼ਰੀਂ ਪਵੇ ਤੇ ਮੇਰਾ ਨਾਂ ਸਦਾ ਵਾਸਤੇ ਅਮਰ ਹੋ ਜਾਵੇ।

ਬੰਦੇ ਨੇ ਪ੍ਰਮਾਤਮਾ ਨਾਲੋਂ ਪਦਾਰਥ ਨੂੰ ਪਹਿਲ ਦੇ ਲਈ ਹੈ। ਮਾਲਕ ਨਾਲੋਂ ਚਾਕਰ ਆਪਣੇ ਆਪ ਨੂੰ ਵੱਡਾ ਸਮਝਣ ਲੱਗ ਪਿਆ ਹੈ। ਇਹ ਮਨ ਦਾ ਧੋਖਾ ਹੈ। ਮਨ ਦਾ ਸੁਭਾਅ ਹੈ ਕਿ ਇਹ ਹਮੇਸ਼ਾ ਆਪਣੇ ਆਪ ਨੂੰ ਵੱਡਾ ਸਮਝਦਾ ਹੈ ਅਤੇ ਨੰਬਰ ਇਕ 'ਤੇ ਸਮਝਦਾ ਹੈ। ਮਨ ਇੰਨਾ ਹੁਸ਼ਿਆਰ ਹੈ ਕਿ ਜੇ ਕਿਤੇ ਧਾਰਮਿਕ ਅਸਥਾਨ ਵੀ ਬਣਾ ਦਿੱਤਾ ਤਾਂ ਭਾਵਨਾ ਇਹੀ ਹੁੰਦੀ ਹੈ ਕਿ ਇਹ ਅਸਥਾਨ ਮੇਰੇ ਕਾਰਨ ਬਣਿਆ ਹੈ। ਜੇ ਰੱਬ ਦੀ ਸਿਫਤ ਸਲਾਹ ਵੀ ਕਰ ਲਈ ਤਾਂ ਫਿਰ ਵੀ ਭਾਵਨਾ ਇਹੋ ਬਣ ਗਈ ਮੇਰੇ ਵਾਂਗੂ ਨਿਮਰਤਾ ਨਾਲ ਉਸਦੀ ਸਿਫਤ ਸਲਾਹ ਕਰਨ ਵਾਲਾ ਹੋਰ ਕੌਣ ਹੋਵੇਗਾ ? ਮਨ ਜੇ ਨਿਮਰਤਾ ਵੀ ਵਿਖਾਵੇਗਾ ਤਾਂ ਉਸ ਨਿਮਰਤਾ ਦੇ ਪਿਛੇ ਵੀ ਹੰਕਾਰ ਹੋਵੇਗਾ, ਧੋਖਾ ਹੋਵੇਗਾ। ਭਾਵਨਾ ਤਾਂ ਇਹ ਹੁੰਦੀ ਹੈ ਕਿ ਰੱਬ ਵੀ ਮੇਰੇ ਆਸਰੇ ਹੀ ਹੈ। ਅਨੇਕਾਂ ਧਰਮ ਪ੍ਰਚਾਰਕ ਤਾਂ ਇਹ ਭਾਵਨਾ ਰੱਖਦੇ ਹੀ ਹਨ ਕਿ ਜੇ ਅਸੀਂ ਪ੍ਰਚਾਰ ਨਾ ਕਰਦੇ ਤਾਂ ਧਰਮ ਹੀ ਖ਼ਤਮ ਹੋ ਜਾਣਾ ਸੀ। ਕੁਝ ਬੜਬੋਲੇ ਆਪ ਕਹਿ ਦਿੰਦੇ ਹਨ। ਕੁਝ ਹੁਸ਼ਿਆਰ ਬੰਦਿਆਂ ਨੇ ਆਪਣੇ ਚਮਚੇ ਨਾਲ ਰੱਖੇ ਹੁੰਦੇ ਹਨ। ਉਹ ਉਨ੍ਹਾਂ ਦਾ ਢੰਡੋਰਾ ਪਿਟਦੇ ਰਹਿੰਦੇ

ਹਨ ਕਿ ਇਨ੍ਹਾਂ ਮਹਾਂਪੁਰਖਾਂ ਵਰਗਾ ਦਾਨੀ ਕੋਈ ਨਹੀਂ, ਗਿਆਨੀ ਕੋਈ ਨਹੀਂ, ਨਿਮਰਤਾ ਵਾਲਾ ਕੋਈ ਨਹੀਂ, ਨਿਰਇਛਤ ਕੋਈ ਨਹੀਂ, ਭਜਨੀਕ ਕੋਈ ਨਹੀਂ। ਅਖੀਰ 'ਤੇ ਇਹੀ ਗੱਲ ਕਹਿਣੀ ਹੁੰਦੀ ਹੈ ਜੇ ਇਹ ਨਾ ਹੁੰਦੇ ਤਾਂ ਧਰਮ ਖਤਮ ਹੋ ਜਾਣਾ ਸੀ। ਅਨੇਕਾਂ ਐਸੇ ਬੰਦੇ ਹਨ ਜਿਨ੍ਹਾਂ ਦੀਆਂ ਧਾਰਮਿਕ ਅਸਥਾਨਾਂ 'ਤੇ ਸਿਫਤਾਂ ਹੁੰਦੀਆਂ ਹਨ ਤੇ ਕਹਿਣ ਵਾਲੇ ਖੁਸ਼ਾਮਦੀ ਉਨ੍ਹਾਂ ਨੂੰ ਗੁਰੂ ਨਾਲੋਂ ਵੀ ਵੱਡਾ ਕਹਿ ਜਾਣਗੇ ਤੇ ਉਹ ਬੜੇ ਅਨੰਦ ਨਾਲ ਸੁਣਨਗੇ। ਅਖੀਰ ਕਹਿਣਾ ਇਹੀ ਹੁੰਦਾ ਹੈ ਕਿ ਜੇ ਇਹ ਨਾ ਹੁੰਦੇ ਤਾਂ ਧਰਮ ਹੀ ਮੁੱਕ ਜਾਣਾ ਸੀ। ਧਰਮ ਜਾਂ ਧਰਮ ਦਾ ਮਾਲਕ ਪ੍ਰਮਾਤਮਾ ਕਿਸੇ ਦੇ ਆਸਰੇ ਨਹੀਂ। ਉਹ ਸੈਭੰ ਹੈ, ਆਪਣੇ ਆਪ ਤੋਂ ਹੈ। ਪਰ ਮਨ ਤੇ ਧੋਖਾ ਹੈ। ਮਨ ਆਪ ਤਾਂ ਧੋਖਾ ਖਾਂਦਾ ਹੈ ਤੇ ਅਨੇਕਾਂ ਨੂੰ ਧੋਖੇ ਵਿਚ ਰੱਖਦਾ ਹੈ। ਅਰਦਾਸ ਇਸ ਧੋਖੇ ਨੂੰ ਮੁਕਾ ਦਿੰਦੀ ਹੈ। ਇਹ ਧੋਖਾ ਉਦੋਂ ਤਕ ਕਾਇਮ ਰਹਿੰਦਾ ਹੈ ਜਦੋਂ ਤਕ ਪ੍ਰਮਾਤਮਾ ਨਾਲ ਸੰਪਰਕ ਨਹੀਂ ਬਣ ਜਾਂਦਾ। ਇਸ ਬੰਦੇ ਨਾਲ ਮਨ ਧੋਖਾ ਕਰਦਾ ਹੈ। ਜਿਹੜਾ ਕਿਸੇ ਨਾਲ ਧੋਖਾ ਕਰਦਾ ਹੈ ਉਹ ਆਪ ਵੀ ਧੋਖੇ ਵਿਚ ਹੁੰਦਾ ਹੈ ਅਤੇ ਉਹ ਆਪਣੇ ਨਾਲ ਵੀ ਧੋਖਾ ਕਰਦਾ ਹੈ। ਇਹ ਮਨ ਧੋਖੇ ਵਿਚ ਹੈ ਇਸ ਨਾਲ ਮਾਇਆ ਨੇ ਧੋਖਾ ਕੀਤਾ ਹੈ। ਮਾਇਆ ਐਸੀ ਠੱਗਣੀ ਹੈ, ਐਸੀ ਮੋਹਣੀ ਹੈ ਇਸ ਨੇ ਕਿਸੇ ਨੂੰ ਨਹੀਂ ਛੱਡਿਆ, ਦੇਵਤਿਆਂ ਤੱਕ ਨੂੰ ਇਸ ਨੇ ਠੱਗ ਲਿਆ ਹੈ :

*ਸਰਪਨੀ ਤੇ ਊਪਰਿ ਨਹੀ ਬਲੀਆ*
*ਜਿਨਿ ਬ੍ਰਹਮਾ ਬਿਸ਼ਨੁ ਮਹਾਦੇਉ ਛਲੀਆ ॥* (ਆਸਾ ਕਬੀਰ ਜੀ, ਪੰਨਾ ੪੮੦)

*ਮਾਇਆ ਐਸੀ ਮੋਹਣੀ ਭਾਈ ।*
*ਜੇਤੇ ਜੀਅ ਤੇਤੇ ਡਹਿਕਾਈ ।* (ਭੈਰਉ ਕਬੀਰ ਜੀ, ਪੰਨਾ ੧੧੬੦)

ਸਾਹਿਬ ਹੀ ਬਚਾ ਲਵੇ ਤਾਂ ਬਚਾ ਲਵੇ ਨਹੀਂ ਤਾਂ ਮਾਇਆ ਤਾਂ ਜੀਵ ਨੂੰ ਛਲ ਹੀ ਲੈਂਦੀ ਹੈ। ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ :

*ਅਛਲ ਛਲਾਈ ਨਹਿ ਛਲੈ ਨਹ ਘਾਉ ਕਟਾਰਾ ਕਰਿ ਸਕੈ ।*
*ਜਿਉ ਸਾਹਿਬ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲਪਲੈ ।*
(ਸਿਰੀ ਰਾਗ ਮ : ੧, ਪੰਨਾ ੧੫)

ਮਾਇਆ ਦਾ ਢੰਗ ਕੀ ਹੈ ਇਹ ਕਿਵੇਂ ਛਲਦੀ ਹੈ। ਇਹ ਜੀਵ ਨੂੰ ਕਿਵੇਂ ਭਰਮਾ ਲੈਂਦੀ ਹੈ ? ਇਹ ਝੂਠ ਨੂੰ ਸੱਚ ਤੇ ਸੱਚ ਨੂੰ ਝੂਠ ਕਰਕੇ ਵਿਖਾ ਦਿੰਦੀ ਹੈ। ਭਾਈ ਨੰਦ ਲਾਲ ਜੀ ਕਹਿੰਦੇ ਹਨ ਮੈਂ ਇਸਦੇ ਹੱਥੋਂ ਤੌਅਬਾ ਕਰ ਰਿਹਾ ਹਾਂ। ਇਹ ਸਾਰੇ ਸੰਸਾਰ ਦਾ ਦਿਲ ਲੁੱਟ ਕੇ ਲੈ ਗਈ ਹੈ। ਇਹ ਐਸੀ ਚੰਚਲ ਹੈ ਕਿ ਇਸ ਪਾਸੋਂ ਬਚਣਾ ਬੜਾ ਹੀ ਮੁਸ਼ਕਿਲ ਹੈ।

*ਲੂਲੀਏ ਸ਼ੋਖ਼ ਈਂ ਦਿਲੇ ਆਲਮ ਰਬੂਦ*
*ਮੇ ਕੁੰਨੇਮ ਅਜ਼ ਦਸਤੇ ਆਂ ਮਨ ਅਲ ਗਿਆਸ ॥*

ਇਸਦਾ ਠੱਗਣ ਦਾ ਢੰਗ ਇਹ ਹੈ ਕਿ ਮਨੁੱਖ ਨੂੰ ਨਿਤ ਨਵੇਂ ਤੋਂ ਨਵਾਂ ਸੁਪਨਾ ਦੇਵੇਗੀ। ਇਹ ਜੀਵ ਦੀ ਅੱਖ ਖੁਲ੍ਹਣ ਹੀ ਨਹੀਂ ਦਿੰਦੀ। ਇਹ ਐਸੀ ਪਿਆਰੀ ਲੋਰੀ ਦੇ ਕੇ, ਜੀਵ ਨੂੰ ਸੁਆ ਦਿੰਦੀ ਹੈ ਕਿ ਮਨੁੱਖ ਸੁੱਤਾ ਹੀ ਰਹਿ ਜਾਂਦਾ ਹੈ। ਗੋਬਿੰਦ ਨੂੰ ਮਿਲਣ ਦੀ ਵਾਰੀ ਨਿਕਲ ਹੀ ਜਾਂਦੀ ਹੈ।

ਇਸਦਾ ਵੱਡਾ ਹਥਿਆਰ ਹੈ ਜੀਵ ਦੇ ਮਨ ਵਿਚ ਪ੍ਰਮਾਤਮਾ ਪ੍ਰਤੀ ਸ਼ੱਕ ਪੈਦਾ ਕਰਨਾ। ਇਹ ਮਨੁੱਖ ਦੀ ਪ੍ਰਮਾਤਮਾ ਪ੍ਰਤੀ ਸ਼ਰਧਾ ਬਣਨ ਹੀ ਨਹੀਂ ਦਿੰਦੀ। ਇਸਨੇ ਆਪਣੇ ਪ੍ਰਤੀ ਮਨੁੱਖ ਦਾ ਵਿਸ਼ਵਾਸ ਬਣਾਇਆ ਹੈ, ਪ੍ਰਮਾਤਮਾ ਪ੍ਰਤੀ ਸ਼ੱਕ ਪੈਦਾ ਕਰ ਦਿੱਤਾ ਹੈ। ਕੀ ਇਹ ਸੱਚ ਨਹੀਂ ਕਿ ਬੰਦਾ ਪ੍ਰਮਾਤਮਾ ਨੂੰ ਗੁਜ਼ਰਾਨ ਦੀ ਤਰ੍ਹਾਂ ਵਰਤ ਰਿਹਾ ਹੈ ਤੇ ਮਾਇਆ ਨੂੰ ਲਕਸ਼ ਸਮਝ ਰਿਹਾ ਹੈ। ਮਾਇਆ ਗੁਜ਼ਰਾਨ ਸੀ ਤੇ ਪ੍ਰਮਾਤਮਾ ਮੰਤਵ ਸੀ। ਪਰ ਅੱਜ ਬੰਦੇ ਦਾ ਜਪ ਤਪ ਪਾਠ ਪੂਜਾ, ਜੋ ਵੀ ਅਸੀਂ ਕਰਦੇ ਹਾਂ, ਉਸਦੇ ਮਗਰ ਮੰਗ ਕੀ ਹੈ। ਜੇ ਮੰਗ ਮਾਇਆ ਹੈ ਤਾਂ ਫਿਰ ਪ੍ਰਮਾਤਮਾ ਦਾ ਨਾਮ ਤਾਂ ਸਾਧਨ ਹੀ ਹੋਇਆ, ਫਿਰ ਨਾਮ ਤਾਂ ਵਸੀਲਾ ਹੈ ਜਿਸ ਰਾਹੀਂ ਅਸੀਂ ਮਾਇਆ ਪ੍ਰਾਪਤ ਕਰਨ ਦਾ ਜਤਨ ਕਰਦੇ ਹਾਂ। ਅੱਜ ਸਾਨੂੰ ਐਸੇ ਗ੍ਰੰਥ ਮਿਲਦੇ ਹਨ, ਜਿਨ੍ਹਾਂ ਵਿਚ ਲਿਖਿਆ ਹੈ ਕਿ ਇਸ ਸ਼ਬਦ ਦਾ ਏਨੀ ਵਾਰ ਜਾਪ ਕਰੋ ਤਾਂ ਧਨ ਵਿਚ ਵਾਧਾ ਹੋਵੇਗਾ। ਏਨੀ ਵਾਰ ਜਾਪ ਕਰੋ ਤਾਂ ਕਾਰੋਬਾਰ ਚੰਗਾ ਚਲੇਗਾ। ਏਨੀ ਵਾਰ ਜਾਪ ਕਰੋਗੇ ਤਾਂ ਦੁਸ਼ਮਣ ਮਰੇਗਾ। ਹੈਰਾਨਕੁਨ ਗੱਲ ਹੈ ਕਿ ਨਾਮ ਜਪਣ ਵਾਲੇ ਦੇ ਵੀ ਦੁਸ਼ਮਨ ਹਨ। ਫਿਰ ਲਿਖਣ ਵਾਲੇ ਨੇ ਐਸਾ ਨਹੀਂ ਲਿਖਿਆ ਕਿ ਸ਼ਬਦ ਦੇ ਜਾਪ ਨਾਲ ਦੁਸ਼ਮਨ ਵੀ ਮਿੱਤਰ ਬਣ ਜਾਏਗਾ ਜਾਂ ਉਹ ਦੁਸ਼ਮਨੀ ਹੀ ਛੱਡ ਜਾਏਗਾ। ਨਹੀਂ ਦੁਸ਼ਮਨ ਮਰ ਹੀ ਜਾਏਗਾ। ਐਸੇ ਗ੍ਰੰਥ ਉਨ੍ਹਾਂ ਬੰਦਿਆਂ ਲਿਖੇ ਹਨ ਜੋ ਮਾਇਆ ਦੇ ਠੱਗੇ ਹੋਏ ਹਨ। ਜਿਨ੍ਹਾਂ ਦੇ ਮਨ ਨੂੰ ਮਾਇਆ ਨੇ ਧੋਖੇ ਵਿਚ ਫਸਾ ਲਿਆ ਹੈ। ਬੰਦਾ ਐਸਾ ਫਸਿਆ ਹੈ ਕਿ ਦਾਸੀ ਦੇ ਇਸਨੇ ਚਰਨ ਫੜ ਲਏ ਹਨ ਅਤੇ ਮਾਲਕ ਤੋਂ ਮੂੰਹ ਮੋੜ ਲਿਆ ਹੈ। ਮਨ ਦਾ ਧੋਖਾ ਹੈ ਕਿ ਮਨ ਵਿਚ ਪ੍ਰਭੂ ਦਾ ਵਿਚਾਰ ਨਹੀਂ, ਨਾਮ ਦਾ ਵਿਚਾਰ ਨਹੀਂ, ਮਾਲਕ ਦਾ ਖਿਆਲ ਨਹੀਂ। ਮਨ ਵਿਚ ਸਿਰਫ ਮਾਇਆ ਦਾ ਹੀ ਖ਼ਿਆਲ ਹੈ। ਐਸੇ ਮਨ ਨੂੰ ਮਾਇਆ ਨੇ ਠੱਗ ਲਿਆ ਹੈ :

*ਮਾਇਆ ਮਨਹੁ ਨ ਵੀਸਰੈ ਮਾਗੈ ਦੰਮਾਂ ਦੰਮ ।*
*ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ ।*

(ਸਲੋਕ ਮ : ੪, ਪੰਨਾ ੧੪੨੬)

ਮਨ ਦਾ ਸੁਭਾਅ ਹੈ ਜਿਸ ਨਾਲ ਜੁੜ ਜਾਏ ਉਹੋ ਜਿਹਾ ਹੋ ਜਾਂਦਾ ਹੈ। ਮਾਇਆ ਦਾ ਠੱਗਿਆ ਮਨ ਮਾਇਆ ਹੀ ਹੋ ਜਾਂਦਾ ਹੈ।

*ਇਹੁ ਮਨੁ ਸਕਤੀ ਇਹੁ ਮਨੁ ਸੀਉ ਇਹੁ ਮਨੁ ਪੰਚ ਤਤ ਕੋ ਜੀਉ ।*

**(ਗਉੜੀ ਕਬੀਰ ਜੀ, ਪੰਨਾ ੩੪੨)**

ਜਦੋਂ ਮਨ ਮਾਇਆ ਨਾਲ ਜੁੜਦਾ ਹੈ ਤਾਂ ਮਨ ਸ਼ਕਤੀ ਮਾਇਆ ਹੀ ਬਣ ਜਾਂਦਾ ਹੈ। ਜਦੋਂ ਮਨ ਪ੍ਰਮਾਤਮਾ ਨਾਲ ਜੁੜਦਾ ਹੈ ਤਾਂ ਮਨ ਪ੍ਰਮਾਤਮਾ ਹੀ ਹੋ ਜਾਂਦਾ ਹੈ। ਜਦੋਂ ਮਨ ਸਰੀਰ ਨਾਲ ਜੁੜਦਾ ਹੈ ਤਾਂ ਫਿਰ ਮਨ ਸਿਰਫ਼ ਸਰੀਰ ਬਣ ਕੇ ਹੀ ਰਹਿ ਜਾਂਦਾ ਹੈ। ਮਨ ਹੈ ਤਾਂ ਜੋਤ ਸਰੂਪ ਸੀ, ਪਰ ਮਾਇਆ ਨੇ ਇਸ ਉੱਤੇ ਆਪਣਾ ਰੰਗ ਚਾੜ੍ਹ ਦਿੱਤਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜਿਵੇਂ ਸੋਨੇ ਨੂੰ ਪਾਰਾ ਛੋਹ ਜਾਏ ਤਾਂ ਸੋਨੇ ਦਾ ਰੰਗ ਬਦਲ ਜਾਂਦਾ ਹੈ। ਜਦੋਂ ਸੋਨੇ ਨੂੰ ਫਿਰ ਅੱਗ ਵਿਚ ਪਾ ਦਿੰਦੇ ਹਾਂ ਤਾਂ ਫਿਰ ਅਸਲੀ ਰੰਗ ਆ ਜਾਂਦਾ ਹੈ। ਪਾਰਾ ਉਡ ਜਾਂਦਾ ਹੈ। ਜਿਵੇਂ ਮਲ ਮੂਤਰ ਨਾਲ ਕੱਪੜਾ ਮਲੀਨ ਹੋ ਜਾਂਦਾ ਹੈ, ਪਾਉਣ ਯੋਗ ਨਹੀਂ ਰਹਿੰਦਾ ਪਰ ਸਾਬਣ ਤੇ ਪਾਣੀ ਨਾਲ ਉਸਦੀ ਮੈਲ ਉਤਰ ਜਾਂਦੀ ਹੈ ਤੇ ਸਾਫ ਹਾਲਤ ਵਿਚ ਹੋ ਜਾਂਦਾ ਹੈ। ਜਿਵੇਂ ਕਿਸੇ ਬੰਦੇ ਨੂੰ ਸੱਪ ਲੜ ਜਾਏ ਤਾਂ ਉਸਦੇ ਸਰੀਰ ਵਿਚ ਜ਼ਹਿਰ ਫੈਲ ਜਾਂਦੀ ਹੈ। ਪਰ ਜੇ ਸੱਪ ਦਾ ਮੰਤਰ ਜਾਣਨ ਵਾਲਾ ਮਿਲੇ ਤਾਂ ਜ਼ਹਿਰ ਦੂਰ ਹੋ ਜਾਂਦੀ ਹੈ। ਇਸੇ ਤਰ੍ਹਾਂ ਇਸ ਮਨ ਨੂੰ ਜੋ ਸੋਨੇ ਵਰਗਾ ਸੀ ਮਾਇਆ ਦੇ ਪਾਰੇ ਨੇ ਇਸਦਾ ਰੰਗ ਵਿਗਾੜ ਦਿੱਤਾ ਹੈ, ਮਨ ਨੂੰ ਮਾਇਆ ਨੇ ਮੈਲਾ ਕਰ ਦਿੱਤਾ ਹੈ। ਮਨ ਨੂੰ ਮਾਇਆ ਸੱਪਨੀ ਨੇ ਡਸ ਲਿਆ ਹੈ ਤੇ ਸਾਰੇ ਰੋਗਾਂ ਦਾ ਭਾਈ ਸਾਹਿਬ ਇਕ ਹੀ ਇਲਾਜ ਦੱਸਦੇ ਹਨ ਗੁਰੂ ਦਾ ਉਪਦੇਸ਼। ਤੇ ਗੁਰੂ ਦਾ ਉਪਦੇਸ਼ ਹੈ ਕਿ ਉਸ ਮਾਲਕ ਅੱਗੇ ਅਰਦਾਸ ਕਰ ਉਹ ਤੈਨੂੰ ਹੱਥ ਦੇ ਕੇ ਇਸ ਮਾਇਆ ਪਾਸੋਂ ਬਚਾ ਲਵੇਗਾ :

*ਜੈਸੇ ਤੌ ਕੰਚਨੈ ਪਾਰੋ ਪਰਸਤ ਸੇਖ ਲੇਤ ਅਗਨਿ ਮੈ ਡਾਰੇ ਪੁਨ ਪਾਰੋ ਉਡ ਜਾਤ ਹੈ ।*
*ਜੈਸੇ ਮਲ ਮੂਤ੍ਰ ਲਗ ਅੰਬਰ ਮਲੀਨ ਹੋਤ ਸਾਬਨ ਸਲਲਿ ਮਿਲ ਨਿਰਮਲ ਗਾਤ ਹੈ।*
*ਜੈਸੇ ਅਹਿ ਗ੍ਰਸੇ ਬਿਖ ਬਿਆਪਤ ਸਗਲ ਅੰਗ ਮੰਤ੍ਰ ਕੈ ਬਿਖੈ ਬਿਕਾਰ ਸਭ ਸੁ ਬਿਲਾਤ ਹੈ।*
*ਤੈਸੇ ਮਾਇਆ ਮੋਹ ਕੈ ਬਿਮੋਹਤ ਮਗਨ ਮਨ, ਗੁਰ ਉਪਦੇਸ ਮਾਯਾ ਮੂਲ ਮੁਰਝਾਤ ਹੈ।*

(ਭਾ: ਗੁ:)

ਪ੍ਰਮਾਤਮਾ ਦੇ ਪਿਆਰੇ ਇਸ ਦੇ ਧੋਖੇ ਨੂੰ ਸਮਝਦੇ ਹਨ। ਉਹ ਅਰਦਾਸ ਰਾਹੀਂ ਜਦੋਂ ਆਪਣੇ ਪਿਆਰੇ ਨਾਲ ਜੁੜਦੇ ਹਨ, ਤਾਂ ਉਨ੍ਹਾਂ ਅਰਦਾਸ ਰਾਹੀਂ ਪਿਆਰੇ ਦੀ ਸ਼ਰਣ ਵਿਚ ਜੁੜਨਾ ਉਨ੍ਹਾਂ ਦਾ ਪਿਆਰ ਬਣ ਜਾਂਦਾ ਹੈ। ਫਿਰ ਉਹ ਨਾ ਹੀ ਮਾਇਆ ਨਾਲ ਨੱਕ ਲਾਉਂਦੇ ਹਨ ਅਤੇ ਨਾ ਹੀ ਕੰਨਾਂ ਨਾਲ ਸੁਣਦੇ ਹਨ। ਉਹ ਕਹਿੰਦੇ ਹਨ ਕਿ :

*ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ*
*ਕਹੁ ਕਬੀਰ ਸੰਤਨ ਕੀ ਬੈਰਨਿ ਤੀਨ ਲੋਕ ਕੀ ਪਿਆਰੀ ।*

(ਆਸਾ ਕਬੀਰ ਜੀ, ਪੰਨਾ ੪੭੬)

ਕਬੀਰ ਸਾਹਿਬ ਵਰਗੇ ਮਹਾਂਪੁਰਖਾਂ ਨੇ ਮਾਇਆ ਦੇ ਨੱਕ ਤੇ ਕੰਨ ਕੱਟ ਦਿੱਤੇ ਹਨ। ਜਿਸ ਬੰਦੇ ਨੂੰ ਮਾਇਆ ਨੇ ਠੱਗ ਲਿਆ ਹੈ ਉਹ ਮਨੁੱਖ ਹੀ ਐਸਾ ਸੋਚ ਸਕਦਾ ਹੈ ਕਿ ਮੇਰਾ ਨੱਕ ਮਾਇਆ ਹੈ। ਨੱਕ ਕੀ ਹੈ ? ਇਹ ਐਸਾ ਮਨੁੱਖੀ ਅੰਗ ਹੈ ਕਿ ਮਨੁੱਖ ਦਾ ਭਾਵੇ ਕਿੰਨਾ ਖ਼ੂਬਸੂਰਤ ਚਿਹਰਾ ਹੋਵੇ, ਮੱਥਾ ਸੋਹਣਾ ਹੋਵੇ, ਨੇਤਰ

ਸੋਹਣੇ ਹੋਣ, ਰੰਗ ਸੋਹਣਾ ਹੋਵੇ ਪਰ ਨੱਕ ਸੋਹਣਾ ਨਾ ਹੋਵੇ ਤਾਂ ਬੰਦਾ ਸੋਹਣਾ ਨਹੀਂ ਲੱਗਦਾ। ਤੇ ਜੇ ਨੱਕ ਹੀ ਕੱਟਿਆ ਹੋਵੇ ਤਾਂ ਫਿਰ ਬੰਦਾ ਬਹੁਤ ਹੀ ਕੋਝਾ ਲੱਗਦਾ ਹੈ। ਇਸੇ ਲਈ ਜਿਸ ਬੰਦੇ ਨੂੰ ਜਾਂ ਔਰਤ ਨੂੰ ਸਜ਼ਾ ਦੇਣੀ ਹੁੰਦੀ ਸੀ ਉਸਦਾ ਨੱਕ ਕੱਟ ਦਿੱਤਾ ਜਾਂਦਾ ਸੀ। ਆਮ ਕਰਕੇ ਇਹ ਸਜ਼ਾ ਇਸਤਰੀਆਂ ਨੂੰ ਜ਼ਿਆਦਾ ਦਿੱਤੀ ਗਈ। ਕੰਨ ਕੱਟ ਦਿੱਤੇ ਜਾਣ, ਨੱਕ ਕੱਟ ਦਿੱਤਾ ਜਾਏ ਤਾਂ ਔਰਤ ਡਰਾਉਣੀ ਜਾਪੇਗੀ। ਰਾਮਾਇਣ ਵਿਚ ਲਿਖਿਆ ਹੈ ਕਿ ਲਛਮਣ ਨੇ ਰਾਵਨ ਦੀ ਭੈਣ ਸਰੂਪਨਖਾ ਦਾ ਨੱਕ ਕੱਟ ਦਿੱਤਾ ਸੀ। ਸਰੂਪਨਖਾ ਦਾ ਅਰਥ ਹੀ ਹੈ ਜੋ ਸਿਰ ਤੋਂ ਲੈ ਕੇ ਪੈਰਾਂ ਦੇ ਨਹੁੰਆਂ ਤਕ ਅਤਿ ਸੁੰਦਰ ਸੀ। ਉਸਨੂੰ ਵੱਡਾ ਦੁੱਖ ਇਹੀ ਸੀ ਕਿ ਉਹ ਉਮਰ ਭਰ ਵਾਸਤੇ ਕਰੂਪ ਹੋ ਗਈ। ਉਸਦੇ ਸਾਰੇ ਅੰਗਾਂ ਦੀ ਸੁੰਦਰਤਾ ਨਸ਼ਟ ਹੋ ਗਈ ਸੀ। ਰਾਵਨ ਅੱਗੇ ਜਾ ਕੇ ਉਸਨੇ ਆਪਣਾ ਦੁਖ ਰੋਇਆ ਸੀ ਤੇ ਇਹੀ ਬਦਲਾ ਲੈਣ ਵਾਸਤੇ ਰਾਵਨ ਨੇ ਸੀਤਾ ਦਾ ਹਰਨ ਕੀਤਾ ਸੀ। ਜਿਵੇਂ ਅੰਗਾਂ ਵਿਚੋਂ ਸੁੰਦਰਤਾ ਲਈ ਨੱਕ ਹੈ ਜਿਸ ਮਨੁੱਖ ਨੇ ਆਪਣੀ ਸ਼ੋਭਾ ਲਈ ਮਾਇਆ ਨੂੰ ਸਮਝ ਲਿਆ ਹੈ, ਐਸਾ ਬੰਦਾ ਮਾਇਆ ਦਾ ਠੱਗਿਆ ਹੋਇਆ ਹੈ। ਨੱਕ ਦਾ ਥਾਂ ਦੇਣਾ ਹੀ ਹੈ ਤਾਂ ਬੰਦਾ ਮਾਇਆ ਨੂੰ ਨਹੀਂ ਪ੍ਰਮਾਤਮਾ ਨੂੰ ਦੇਵੇ। ਰੱਬ ਦਾ ਭਗਤ ਇਹ ਨਹੀਂ ਕਹੇਗਾ ਕਿ ਮਾਇਆ ਬਿਨਾਂ ਨੱਕ ਨਹੀਂ ਰਹਿਣਾ। ਉਹ ਤਾਂ ਕਹੇਗਾ ਨਾਮ ਬਿਨਾਂ ਨੱਕ ਨਹੀਂ ਰਹਿਣਾ। ਬਾਣੀ ਵਿਚ ਐਸਾ ਫ਼ਰਮਾਨ ਹੈ :

*ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ।*
*ਜਿਉ ਬੇਸੁਆ ਕੇ ਘਰਿ ਪੂਤੁ ਜੰਮਤੁ ਹੈ ਤਿਸੁ ਨਾਮੁ ਪਰਿਓ ਹੈ ਧ੍ਰਕਟੀ ।*

(ਦੇਵ ਗੰਧਾਰੀ ਮ : ੪, ਪੰਨਾ ੫੨੮)

ਮਾਇਆ ਦਾ ਪੁੱਤਰ ਹੀ ਕਹਿ ਸਕਦਾ ਹੈ ਕਿ ਮਾਇਆ ਬਿਨਾਂ ਨੱਕ ਨਹੀਂ ਰਹਿਣਾ। ਪ੍ਰਮਾਤਮਾ ਦਾ ਪੁੱਤਰ ਤਾਂ ਕਹੇਗਾ :

*ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ ।*
*ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ ।*

(ਆਸਾ ਮ : ੩, ਪੰਨਾ ੪੨੯)

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਜਿਸ ਮਾਇਆ ਨੇ ਸਾਰੇ ਜਗਤ ਨੂੰ ਠੱਗ ਲਿਆ ਹੈ ਉਸ ਮਾਇਆ ਨੂੰ ਰੱਬ ਦੇ ਜਨ ਨੇ ਠੱਗ ਲਿਆ ਹੈ।

ਭਾਵ ਇਹ ਹੈ ਕਿ ਉਸਨੇ ਮਾਇਆ ਦੀ ਅਸਲੀਅਤ ਨੂੰ ਸਮਝ ਲਿਆ ਹੈ। ਠੱਗ ਦੀ ਠੱਗੀ ਸਮਝ ਵਿਚ ਆ ਜਾਣੀ ਹੀ ਉਸ ਠੱਗ ਨੂੰ ਠੱਗ ਲੈਣਾ ਹੈ।

*ਅਚਿੰਤ ਸੋਇ ਜਾਗਨੁ ਉਠਿ ਬੈਸਨੁ ਅਚਿੰਤ ਹਸਤ ਬੈਰਾਗੀ*
*ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿ ਜਨ ਠਾਗੀ ।*

(ਸਾਰਗ ਮ : ੫, ਪੰਨਾ ੧੨੧੭)

ਮੈਂ ਸੁਣਿਆ ਹੈ, ਇਕ ਵਾਰ ਇਕ ਠੱਗ ਇਕ ਗੁਰਮੁਖ ਜਨ ਦੇ ਨਾਲ ਤੁਰ ਪਿਆ। ਗੁਰਮੁਖ ਜਨ ਕੋਲ ਧਨ ਸੀ ਉਹ ਵਪਾਰ ਲਈ ਜਾ ਰਿਹਾ ਸੀ। ਉਸ ਨੇ

ਅੰਦਾਜ਼ਾ ਲਗਾ ਲਿਆ ਕਿ ਇਹ ਠੱਗ ਹੈ। ਇਹ ਮੇਰਾ ਧਨ ਲੁੱਟਣ ਲਈ ਮੇਰੇ ਨਾਲ ਤੁਰਿਆ ਹੈ। ਗੁਰਮੁਖ ਬੜਾ ਸੁਚੇਤ ਸੀ। ਉਹ ਰਾਤ ਕੀ ਕਰੇ। ਜਿੰਨਾ ਧਨ ਸੀ ਉਸ ਠੱਗ ਦੇ ਬਿਸਤਰੇ ਥੱਲੇ ਰਖ ਦੇਵੇ ਤੇ ਅਰਾਮ ਨਾਲ ਸੌਂ ਜਾਏ। ਅਖੀਰ ਮੰਜ਼ਲ ਮੁਕਾ ਕੇ ਟਿਕਾਣੇ ਪੁੱਜ ਗਿਆ ਤਾਂ ਉਸ ਨੇ ਆਪਣਾ ਧਨ ਵਪਾਰ ਲਈ ਲਗਾਇਆ ਤਾਂ ਠੱਗ ਬੜਾ ਨਿਰਾਸ਼ ਹੋਇਆ ਤੇ ਅਖੀਰ ਉਸਨੇ ਪੁਛ ਹੀ ਲਿਆ ਕਿ ਸੱਜਣਾ ਮੈਂ ਜਗਤ ਨੂੰ ਠੱਗਦਾ ਰਿਹਾ ਹਾਂ ਪਰ ਤੂੰ ਮੈਨੂੰ ਠੱਗ ਲਿਆ ਹੈ। ਮੇਰੀ ਠੱਗੀ ਨਾ ਚੱਲਣ ਦੇਣੀ, ਇਹੀ ਤੂੰ ਮੈਨੂੰ ਠੱਗਿਆ ਹੈ। ਪਰ ਮੈਂ ਪੁਛਦਾ ਹਾਂ ਕਿ ਤੂੰ ਆਪਣਾ ਧਨ ਕਿਵੇਂ ਬਚਾਇਆ ਹੈ। ਉਸ ਗੁਰਮੁਖ ਨੇ ਕਿਹਾ ਮੈਂ ਤੇਰੇ ਨਾਲ ਰਿਹਾ ਹਾਂ ਇਕੱਠੇ ਸੁੱਤੇ ਹਾਂ। ਬਸ ਮੈਨੂੰ ਇਕ ਧਿਆਨ ਆ ਗਿਆ ਕਿ ਤੇਰਾ ਧਿਆਨ ਆਪਣੇ ਬਿਸਤਰੇ ਵਲ ਨਹੀਂ ਜਾਣਾ। ਤੇਰਾ ਧਿਆਨ ਮੇਰੇ ਵਲ ਹੈ। ਮੇਰਾ ਧਿਆਨ ਤੇਰੀ ਚਲਾਕੀ ਵਲ ਵੀ ਸੀ ਤੇ ਆਪਣੇ ਮਾਲ ਵੱਲ ਵੀ ਸੀ। ਮੈਨੂੰ ਪਤਾ ਸੀ ਤੂੰ ਆਪਣਾ ਬਿਸਤਰਾ ਨਹੀਂ ਵੇਖੇਂਗਾ ਇਸ ਲਈ ਮੈਂ ਤੇਰੀ ਠੱਗੀ ਤੋਂ ਬਚ ਗਿਆ ਹਾਂ। ਗੁਰਮੁਖ ਜਨ ਇੰਨੇ ਸੁਚੇਤ ਰਹਿੰਦੇ ਹਨ ਕਿ ਉਹ ਮਾਇਆ ਦੇ ਵਿਚ ਰਹਿੰਦੇ ਹੋਏ ਹੀ ਸਿਮਰਨ ਕਰੀ ਜਾਂਦੇ ਹਨ। ਇੰਜ ਸਮਝਣਾ ਕਿ ਮਾਇਆ ਦੇ ਬਿਸਤਰੇ ਥੱਲੇ ਹੀ ਉਨ੍ਹਾਂ ਦਾ ਮਾਲ ਪਿਆ ਰਹਿੰਦਾ ਹੈ ਪਰ ਮਾਇਆ ਉਨ੍ਹਾਂ ਨੂੰ ਠੱਗ ਨਹੀਂ ਸਕਦੀ। ਉਨ੍ਹਾਂ ਦਾ ਕੁਝ ਵਿਗਾੜ ਨਹੀਂ ਸਕਦੀ। ਉਨ੍ਹਾਂ ਦਾ ਨੱਕ ਮਾਇਆ ਨਹੀਂ ਮਾਇਆ ਦਾ ਮਾਲਕ ਹੈ। ਕਬੀਰ ਸਾਹਿਬ ਜੀ ਕਹਿੰਦੇ ਹਨ :

*ਮੈ ਨਾਹੀ ਕੀਤਾ ਲਬੋ ਇਕ ਨਾਉ ਤੇਰਾ ਮੈ ਫਬੋ ।*

(ਸੋਰਠਿ ਕਬੀਰ ਜੀ, ਪੰਨਾ ੬੫੬)

ਮੇਰੀ ਸੋਭਾ ਮੇਰੀ ਫਬਨ ਤਾਂ ਤੇਰੇ ਨਾਮ ਨਾਲ ਹੈ। ਮਾਇਆ ਤਾਂ ਮੇਰੀ ਗੁਜ਼ਰਾਨ ਹੈ। ਮਾਇਆ ਗੁਰਮੁਖਾਂ ਨੂੰ ਠੱਗਣ ਵਾਸਤੇ ਆਉਂਦੀ ਹੈ। ਉਹ ਸਮਝਦੀ ਹੈ ਕਿ ਮੇਰੇ ਆਇਆਂ ਇਹ ਲੋਭੀ ਹੋ ਜਾਣਗੇ, ਫਰੇਬੀ ਹੋ ਜਾਣਗੇ ਪਰ ਉਲਟਾ ਹੁੰਦਾ ਹੈ। ਉਹ ਆਈ ਮਾਇਆ ਨੂੰ ਸੇਵਾ ਵਿਚ ਲਗਾ ਦਿੰਦੇ ਹਨ ਕਿ ਆ ਮਾਇਆ, ਆਈ ਹੈਂ ਤਾਂ ਆ ਕੇ ਸਾਧ ਸੰਗਤ ਦੇ ਜੋੜੇ ਝਾੜ। ਠੱਗੀ ਹੋਈ ਮਾਇਆ ਸਾਧ ਸੰਗਤ ਵਿਚ ਸੇਵਾ ਕਰਦੀ ਹੈ। ਇਹ ਮਾਇਆ ਦਾ ਧੋਖਾ ਉਨ੍ਹਾਂ ਦੇ ਮਨ ਤੋਂ ਹੀ ਉਤਰਦਾ ਹੈ ਜਿਹੜੇ ਪ੍ਰਭੂ ਚਰਨਾਂ ਵਿਚ ਅਰਦਾਸ ਕਰਦੇ ਹਨ।

*ਨਾਨਕੁ ਤੇਰਾ ਬਾਣੀਆ ਤੂੰ ਸਾਹਿਬੁ ਮੈ ਰਾਸਿ ॥*
*ਮਨ ਤੇ ਧੋਖਾ ਤਾ ਲਹੈ ਜਾਂ ਸਿਫਤਿ ਕਰੀ ਅਰਦਾਸਿ ॥*

(ਰਾਗ ਵਡਹੰਸ ਮ : ੨, ਪੰਨਾ ੫੫੭)



੧੮

# ਮਾਨ ਸਨਮਾਨ ਦਾ ਧੋਖਾ

ਮਾਇਆ ਜੋ ਮਨ ਨਾਲ ਧੋਖਾ ਕਰਦੀ ਹੈ ਉਸਦਾ ਇਕ ਰੂਪ ਮਾਨ ਸਨਮਾਨ ਵੀ ਹੈ। ਬੰਦੇ ਨੂੰ ਜਦੋਂ ਮਾਨ ਸਨਮਾਨ ਮਿਲਦਾ ਹੈ ਤਾਂ ਇਹ ਰੱਬ ਨੂੰ ਵੀ ਭੁੱਲ ਜਾਂਦਾ ਹੈ ਤੇ ਜਿਸ ਸਤਿਗੁਰੂ ਦੀ ਕ੍ਰਿਪਾ ਨਾਲ ਮਾਨ ਸਨਮਾਨ ਮਿਲਦਾ ਹੈ ਉਸ ਸਤਿਗੁਰੂ ਨੂੰ ਵੀ ਭੁਲ ਜਾਂਦਾ ਹੈ। ਅੱਜ ਜੇਕਰ ਸਿੱਖ ਪੰਥ ਨਾਲ ਸਬੰਧ ਰੱਖਣ ਵਾਲੇ ਸਿੱਖੀ ਦੇ ਸਰੂਪ ਵਿਚ ਰਹਿਣ ਵਾਲਿਆਂ ਬੰਦਿਆਂ ਦੀਆਂ ਹੀ ਜੇ ਅਨੇਕਾਂ ਗੱਦੀਆਂ ਨਜ਼ਰ ਆਉਂਦੀਆਂ ਹਨ ਤੇ ਮਰਨ ਲੱਗਾ ਇਕ ਅੱਗੋਂ ਦੂਸਰੇ ਨੂੰ ਦੇ ਜਾਂਦਾ ਹੈ ਤਾਂ ਉਸਦਾ ਕਾਰਨ ਇਹੀ ਹੈ। ਨਹੀਂ ਤਾਂ ਜ਼ਰਾ ਸੋਚੀਏ ਗੁਰੂ ਦੀ ਗੱਦੀ ਤਾਂ ਹੋ ਸਕਦੀ ਹੈ ਸਿੱਖ ਦੀ ਕਾਹਦੀ ਗੱਦੀ ਹੈ। ਫਿਰ ਗੁਰੂ ਗੋਬਿੰਦ ਸਿੰਘ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕ ਕੇ ਅੱਗੋਂ ਵਿਅਕਤੀਗਤ ਗੁਰਿਆਈ ਦਾ ਸਿਲਸਿਲਾ ਸਦਾ ਲਈ ਬੰਦ ਕਰ ਗਏ ਹਨ। ਪਰ ਜਿਨ੍ਹਾਂ ਬੰਦਿਆਂ ਨੂੰ ਮਾਇਆ ਮਾਨ ਸਨਮਾਨ ਬਣ ਕੇ ਧੋਖਾ ਦੇ ਜਾਂਦੀ ਹੈ ਉਹ ਇਸ ਗੱਲ ਨੂੰ ਕਿੱਥੇ ਸੁਣਦੇ ਹਨ। ਸਿੱਖ ਇਤਿਹਾਸ ਵਿਚੋਂ ਕੁਝ ਸਾਖੀਆਂ ਪੜ੍ਹੀਏ ਤਾਂ ਇਸ ਵਿਸ਼ੇ 'ਤੇ ਕਾਫੀ ਜਾਣਕਾਰੀ ਮਿਲ ਸਕਦੀ ਹੈ। ਗੁਰੂ ਅਮਰਦਾਸ ਜੀ ਦੇ ਭਤੀਜੇ ਭਾਈ ਸਾਵਨ ਮਲ ਨੇ ਇਹੀ ਭੁੱਲ ਕੀਤੀ ਸੀ। ਜਦੋਂ ਸਤਿਗੁਰਾਂ ਨੇ ਸਾਵਨ ਮੱਲ ਨੂੰ ਹਰੀਪੁਰ ਰਿਆਸਤ ਵਿਚ ਪਹਾੜਾਂ ਵਿਚ ਭੇਜਿਆ ਸੀ ਕਿ ਜਾਓ ਗੁਰੂ ਘਰ ਦੀ ਸੇਵਾ ਵਾਸਤੇ ਲੱਕੜੀਆਂ ਲੈ ਕੇ ਆਓ, ਤਾਂ ਜਾਂਦਿਆਂ ਬੜੀਆਂ ਬਰਕਤਾਂ ਦੇ ਕੇ ਤੋਰਿਆ ਸੀ। ਉਨ੍ਹਾਂ ਬਰਕਤਾਂ ਦਾ ਪ੍ਰਤੀਕ ਇਕ ਰੁਮਾਲ, ਜੋ ਸਾਹਿਬਾਂ ਦੇ ਹੱਥਾਂ ਵਿਚ ਰਹਿੰਦਾ ਸੀ, ਉਹ ਦੇ ਦਿੱਤਾ ਸੀ। ਜਦੋਂ ਭਾਈ ਜੀ ਹਰੀਪੁਰ ਪੁੱਜੇ ਤਾਂ ਰਾਜੇ ਦਾ ਲੜਕਾ ਬਿਮਾਰ ਸੀ। ਇਨ੍ਹਾਂ ਅਰਦਾਸ ਕੀਤੀ, ਉਹ ਰੁਮਾਲ ਗਿੱਲਾ ਕਰਕੇ ਉਸ ਬੱਚੇ ਦੇ ਮੂੰਹ 'ਤੇ ਛਿੜਕਿਆ ਤਾਂ ਬੱਚਾ ਰਾਜ਼ੀ ਹੋ ਗਿਆ। ਭਾਈ ਸਾਹਿਬ ਦਾ ਬੜਾ ਹੀ ਸਨਮਾਨ ਬਣਿਆ। ਲੱਕੜਾਂ ਤੇ ਰਾਜੇ ਨੇ ਭੇਜ ਦਿੱਤੀਆਂ ਪਰ ਭਾਈ ਸਾਹਿਬ ਨੂੰ ਅਟਕਣ ਵਾਸਤੇ ਬੇਨਤੀ ਕੀਤੀ। ਭਾਈ ਸਾਹਿਬ ਅਟਕ ਗਏ। ਲੋਕਾਂ ਦੀ ਆਵਾਜਾਈ ਬਹੁਤ ਹੀ ਹੋ ਗਈ। ਪਹਾੜੀ ਲੋਕ ਭਾਈ ਜੀ ਨੂੰ ਗੁਰੂ ਮੰਨ ਕੇ ਪੂਜਣ ਲੱਗ ਪਏ।

ਭਾਈ ਸਾਹਿਬ ਦਾ ਮਨ ਸਨਮਾਨ ਦੇ ਮੋਹ ਵਿਚ ਫਸ ਗਿਆ। ਦੁਚਿੱਤੇ ਹੋ ਗਏ। ਗੁਰੂ ਦਰਬਾਰ ਦੀ ਯਾਦ ਵੀ ਆਵੇ। ਫਿਰ ਧਿਆਨ ਆਵੇ ਕਿ ਇਥੇ ਤਾਂ ਮੇਰੀ ਪੂਜਾ ਹੋ ਰਹੀ ਹੈ ਅਤੇ ਜਦੋਂ ਗੁਰੂ ਦਰਬਾਰ ਵਿਚ ਗਿਆ ਫਿਰ ਉਸੇ ਤਰ੍ਹਾਂ ਆਮ ਸਿੱਖਾਂ ਵਾਂਗੂੰ ਹੋ ਜਾਵਾਂਗਾ। ਇਸ ਲਈ ਗੋਇੰਦਵਾਲ ਨਾ ਜਾਣ ਦਾ ਫੈਸਲਾ ਕਰ ਲਿਆ। ਸਤਿਗੁਰਾਂ ਨੇ ਸੰਦੇਸ਼ਾ ਭੇਜਿਆ ਕਿ ਸਾਵਨ ਮੱਲ ਜਿਸ ਸੇਵਾ ਲਈ ਤੈਨੂੰ ਭੇਜਿਆ ਸੀ ਉਹ ਪੂਰੀ ਹੋ ਗਈ ਹੈ ਹੁਣ ਤੁਸੀਂ ਵਾਪਸ ਆ ਜਾਓ। ਇਸ ਨੇ ਗੁੱਸੇ ਵਿਚ ਆ ਕੇ ਉਹ ਰੁਮਾਲ ਵਾਪਸ ਭੇਜ ਦਿੱਤਾ ਜਿਹੜਾ ਤੁਰਨ ਲੱਗਿਆਂ ਸਤਿਗੁਰਾਂ ਨੇ ਦਿੱਤਾ ਸੀ ਤੇ ਕਿਹਾ ਕਿ ਮੈਨੂੰ ਦਿੱਤਾ ਕੀ ਹੈ ਸਿਰਫ਼ ਰੁਮਾਲ। ਉਹ ਮੈਂ ਵਾਪਸ ਭੇਜ ਰਿਹਾ ਹਾਂ। ਜਦੋਂ ਰੁਮਾਲ ਆ ਗਿਆ ਸਤਿਗੁਰਾਂ ਕਿਹਾ ਭੁਲ ਗਿਆ ਹੈ, ਮਾਇਆ ਵਿਆਪ ਗਈ ਹੈ। ਮਾਇਆ ਇਸ ਨਾਲ ਧੋਖਾ ਕਰ ਗਈ ਹੈ, ਇਹ ਠੱਗਿਆ ਗਿਆ ਹੈ। ਆ ਜਾਵੇਗਾ ਮਾਇਆ ਦੇ ਆਸਰੇ ਜ਼ਿਆਦਾ ਚਿਰ ਨਹੀਂ ਰਹਿ ਸਕੇਗਾ। ਉਹੀ ਗੱਲ ਹੋਈ, ਮਾਇਆ ਦੀ ਠੱਗੀ ਉਘੜ ਕੇ ਸਾਹਮਣੇ ਆ ਗਈ। ਜਿਹੜੇ ਮੂੰਹ ਤੋਂ ਕਹੇ ਹੋਏ ਬਚਨ ਪੂਰੇ ਹੁੰਦੇ ਸਨ ਹੁਣ ਸਭ ਕੁਝ ਗਲਤ ਹੋਣ ਲੱਗ ਪਿਆ। ਪਹਿਲਾਂ ਬਚਨਾਂ ਦੇ ਮਗਰ ਸਤਿਗੁਰੂ ਦੀ ਬਰਕਤ ਸੀ ਹੁਣ ਮਾਇਆ ਦਾ ਧੋਖਾ ਸੀ। ਬੜੇ ਪ੍ਰੇਸ਼ਾਨ ਹੋਏ। ਫਿਰ ਸਾਰੀ-ਸਾਰੀ ਰਾਤ ਰੋਂਦਿਆਂ ਲੰਘ ਜਾਏ। ਲੰਗਰ ਪਾਣੀ ਛਕਣਾ ਬੰਦ ਕਰ ਦਿੱਤਾ। ਕੁਝ ਨਾ ਸੁੱਝੇ ਕਿ ਹੁਣ ਕੀ ਕਰਾਂ। ਆਖਰ ਸਤਿਗੁਰਾਂ ਨੂੰ ਹਾਜ਼ਰ ਨਾਜ਼ਰ ਸਮਝ ਕੇ ਅਰਦਾਸ ਕੀਤੀ ਕਿ ਪਾਤਸ਼ਾਹ ਮੈਂ ਤੇਰਾ ਬੱਚਾ ਹਾਂ ਭੁਲ ਗਿਆ ਹਾਂ ਮੈਨੂੰ ਬਖਸ਼ ਲਵੋ। ਮੈਨੂੰ ਸਮਰੱਥਾ ਬਖਸ਼ੋ ਕਿ ਮੈਂ ਤੁਹਾਡੇ ਦਰਬਾਰ ਵਿਚ ਹਾਜ਼ਰ ਹੋ ਕੇ ਖਿਮਾ ਮੰਗ ਸਕਾਂ। ਇਹ ਸਮਰੱਥਾ ਵੀ ਸਤਿਗੁਰੂ ਹੀ ਦੇਵੇ ਤਾਂ ਹੀ ਭੁੱਲਿਆ ਬੰਦਾ ਖਿਮਾ ਮੰਗਣ ਵਾਸਤੇ ਹਾਜ਼ਰ ਹੋ ਸਕਦਾ ਹੈ, ਨਹੀਂ ਤਾਂ ਜਦੋਂ ਥੋੜ੍ਹੀ ਦੂਰੀ ਹੋ ਜਾਂਦੀ ਹੈ ਫਿਰ ਦੂਰੀ ਵੱਧਦੀ ਹੀ ਜਾਂਦੀ ਹੈ। ਮਾਇਆ ਠੱਗਣੀ ਦੂਰੀ ਪਾਉਣ ਲਈ ਨਵੇਂ ਤੋਂ ਨਵੇਂ ਰਸਤੇ ਦੱਸਦੀ ਹੈ। ਸਾਵਨ ਮਲ ਈਰਖਾ ਦਾ ਰਸਤਾ ਵੀ ਚੁਣ ਸਕਦਾ ਸੀ। ਸਤਿਗੁਰਾਂ ਦੀ ਨਿੰਦਾ ਤੇ ਵੈਰ ਦੀ ਭਾਵਨਾ ਵੀ ਵਧਾ ਸਕਦਾ ਸੀ। ਪਰ ਅਰਦਾਸ ਨੇ ਮਨ ਤੋਂ ਮਾਇਆ ਦੇ ਮਾਨ ਤੇ ਸਨਮਾਨ ਦਾ ਧੋਖਾ ਉਤਾਰ ਦਿੱਤਾ। ਮਾਇਆ ਦਾ ਇਕ ਹੋਰ ਵੀ ਧੋਖਾ ਹੈ ਉਹ ਹੈ ਕਿ ਮੈਂ ਇਕੱਲਾ ਮੁਆਫੀ ਮੰਗ ਲਵਾਂ, ਲੋਕਾਂ ਦੇ ਸਾਹਮਣੇ ਮੁਆਫੀ ਨਾ ਮੰਗਾਂ। ਇਹ ਲੋਕ ਜੋ ਮੈਨੂੰ ਗੁਰੂ ਮੰਨ ਕੇ ਪੂਜ ਰਹੇ ਹਨ ਇਨ੍ਹਾਂ ਲਈ ਪਰਦਾ ਬਣਿਆ ਰਹੇ। ਪਰ ਸਾਵਨ ਮੱਲ ਦੇ ਮਨ ਤੋਂ ਪੂਰਾ ਹੀ ਮਾਇਆ ਦੇ ਮਾਨ ਸਨਮਾਨ ਦਾ ਧੋਖਾ ਅਰਦਾਸ ਨੇ ਉਤਾਰ ਦਿੱਤਾ ਸੀ, ਉਨ੍ਹਾਂ ਨੇ ਸਾਫ-ਸਾਫ ਕਹਿ ਦਿੱਤਾ ਕਿ ਮੈਂ ਭੁੱਲ ਗਿਆ ਹਾਂ। ਇਹ ਦਾਤ ਸਤਿਗੁਰੂ ਦੀ ਸੀ। ਮਾਇਆ ਨੇ ਮੇਰੇ ਨਾਲ ਧੋਖਾ ਕੀਤਾ ਹੈ ਤੇ ਮੈਂ ਅੱਗੋਂ ਤੁਹਾਡੇ ਨਾਲ ਧੋਖਾ ਕੀਤਾ ਹੈ। ਮੈਂ ਤੁਹਾਨੂੰ ਸਤਿਗੁਰੂ ਦੇ ਦਰ ਨਾਲ ਜੋੜਨਾ ਸੀ ਪਰ ਮੈਂ ਤੁਹਾਨੂੰ ਆਪਣੇ ਨਾਲ ਜੋੜਨ ਦਾ ਜਤਨ ਕੀਤਾ ਹੈ। ਆਓ ਮੇਰੇ ਨਾਲ ਤੁਸੀਂ ਸਤਿਗੁਰੂ ਨਾਲ ਜੁੜੋ ਤੇ ਮੈਂ ਸਤਿਗੁਰੂ ਪਾਸੋਂ ਆਪਣੀ

ਭੁੱਲ ਦੀ ਮੁਆਫੀ ਮੰਗਾਂ। ਜੇ ਸਾਵਨ ਮਲ ਚਾਹੁੰਦੇ ਤਾਂ ਇਕੱਲੇ ਵੀ ਆ ਸਕਦੇ ਸਨ ਪਰ ਨਹੀਂ। ਉਹ ਮਾਇਆ ਦੀ ਠੱਗੀ ਨੂੰ ਸਮਝ ਗਏ ਸਨ। ਉਨ੍ਹਾਂ ਆ ਕੇ ਸਤਿਗੁਰਾਂ ਦੇ ਚਰਨਾਂ 'ਤੇ ਸਿਰ ਰੱਖ ਦਿੱਤਾ ਤੇ ਰੋ ਰੋ ਕੇ ਚਰਨ ਧੋ ਦਿੱਤੇ ਤੇ ਕਿਹਾ ਪਾਤਸ਼ਾਹ ਬਖਸ਼ ਲਵੋ। ਸਤਿਗੁਰਾਂ ਬਖਸ਼ਿਸ਼ ਕੀਤੀ ਅਤੇ ਕਿਹਾ ਸਾਵਨ ਮੱਲ ਤੂੰ ਬੜਾ ਹੀ ਬਹਾਦਰ ਨਿਕਲਿਆ ਹੈਂ। ਜੋ ਇਸ ਮਾਇਆ ਨੇ ਤੇਰੇ ਲਈ ਜਾਲ ਵਿਛਾਇਆ ਸੀ ਜਿਸ ਜਾਲ ਵਿਚ ਅਨੇਕਾਂ ਹੀ ਫਸ ਕੇ ਰਹਿ ਜਾਂਦੇ ਹਨ, ਤੂੰ ਉਸ ਜਾਲ ਨੂੰ ਤੋੜ ਕੇ ਸਾਡੇ ਤਕ ਆ ਪੁੱਜਾ ਹੈਂ। ਸਾਵਨ ਮੱਲ ਇਹੀ ਮਾਇਆ ਹੈ ਜਿਹੜੀ ਰੱਬ ਨੂੰ ਭੁਲਾ ਦਿੰਦੀ ਹੈ ਦਾਤਾਂ ਦੇਣ ਵਾਲਾ ਵਿਸਰ ਜਾਂਦਾ ਹੈ। ਮਨ ਵਿਚ ਮਾਨ ਸਨਮਾਨ ਦੀ ਪਕੜ ਪੈਦਾ ਹੋ ਜਾਂਦੀ ਹੈ। ਦੁਨੀਆ ਦੇ ਮਾਨ ਸਨਮਾਨ ਲਈ ਮੋਹ ਬਣ ਜਾਂਦਾ ਹੈ ਤੇ ਸਾਰਾ ਜੀਵਨ ਹੀ ਝੂਠ ਦੇ ਆਸਰੇ ਹੋ ਜਾਂਦਾ ਹੈ।

*ਇਹੁ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥*

(ਅਨੰਦ ਸਾਹਿਬ, ਪੰਨਾ ੯੨੨)

ਇਹ ਸੱਚ ਹੈ ਕਿ ਸਾਵਨ ਮੱਲ ਵਰਗਾ ਸਿੱਖ ਕੋਈ ਵਿਰਲਾ ਹੀ ਹੋਵੇਗਾ। ਜਿਸ ਜਾਲ ਵਿਚੋਂ ਰਾਮ ਰਾਇ ਬੜੀ ਦੇਰ ਬਾਅਦ ਨਿਕਲ ਸਕੇ ਸਾਵਨ ਮੱਲ ਛੇਤੀ ਹੀ ਨਿਕਲ ਕੇ ਆ ਗਏ। ਸਾਵਨ ਮੱਲ ਨੂੰ ਵੀ ਰਾਜੇ ਨੇ ਕਿਹਾ ਸੀ ਤੁਸੀਂ ਮੇਰੇ ਗੁਰੂ ਹੋ, ਮਾਨ ਦਿੱਤਾ ਸੀ ਪਰ ਉਹ ਛੱਡ ਕੇ ਆ ਗਏ। ਪਰ ਰਾਮ ਰਾਇ ਇਸ ਮਾਨ ਸਨਮਾਨ ਵਿਚੋਂ ਨਹੀਂ ਨਿਕਲ ਸਕੇ। ਡੇਹਰਾਦੂਨ ਜਾ ਕੇ ਆਪਣੇ ਮਸੰਦ ਕਾਇਮ ਕੀਤੇ—ਬਾਕਾਇਦਾ ਗੁਰੂ ਬਣ ਕੇ ਬੈਠੇ। ਮਾਇਆ ਦਾ ਜਾਲ ਨਹੀਂ ਤੋੜ ਸਕੇ। ਆਖ਼ਰ ਗੁਰੂ ਚਰਨਾਂ ਦੀ ਟੇਕ ਲੈਣੀ ਹੀ ਪਈ। ਹਿਰਦੇ ਵਿਚੋਂ ਅਰਦਾਸ ਨਿਕਲੀ। ਗੁਰੂ ਨੇ ਉਹ ਅਰਦਾਸ ਸੁਣੀ। ਗੁਰੂ ਗੋਬਿੰਦ ਸਿੰਘ ਜੀ ਜਮਨਾ ਨਦੀ ਵਿਚ ਬੇੜੀ ਵਿਚ ਹੀ ਮਿਲੇ। ਰਾਮ ਰਾਇ ਨੇ ਸਹਾਇਤਾ ਮੰਗੀ। ਸਤਿਗੁਰਾਂ ਸਹਾਇਤਾ ਕੀਤੀ। ਇਹ ਆਪਣੇ ਮਸੰਦਾਂ ਦੇ ਹੱਥੋਂ ਬੜੇ ਹੀ ਪ੍ਰੇਸ਼ਾਨ ਸਨ। ਉਨ੍ਹਾਂ ਮਸੰਦਾਂ ਨੇ ਪੂਰਾ ਜਤਨ ਕੀਤਾ ਸੀ ਕਿ ਸਤਿਗੁਰੂ ਦਾ ਤੇ ਰਾਮ ਰਾਇ ਦਾ ਮੇਲ ਨਾ ਹੋਵੇ।

ਪਰ ਰਾਮ ਰਾਇ ਮਾਇਆ ਦੇ ਜਾਲ ਨੂੰ ਹੁਣ ਤੋੜ ਚੁਕੇ ਸਨ। ਸਾਵਨ ਮੱਲ ਵਾਂਗੂ ਫੌਰਨ ਤਾਂ ਨਹੀਂ ਤੋੜ ਸਕੇ ਪਰ ਹੁਣ ਜਦੋਂ ਅੰਦਰੋਂ ਅਰਦਾਸ ਨਿਕਲੀ ਤਾਂ ਮਾਇਆ ਦਾ ਧੋਖਾ ਮਨ ਤੋਂ ਉਤਰਿਆ। ਹੁਣ ਤਾਂ ਗੁਰੂ ਗੋਬਿੰਦ ਸਿੰਘ ਜੀ ਵਿਚੋਂ ਆਪਣੇ ਪਿਤਾ ਗੁਰੂ ਹਰਿ ਰਾਇ ਸਾਹਿਬ ਜੀ ਦੇ ਦੀਦਾਰ ਹੋ ਰਹੇ ਸਨ। ਸਤਿਗੁਰੂ ਰਿਸ਼ਤੇਦਾਰੀ ਵਿਚੋਂ ਵੀ ਚਾਚਾ ਜੀ ਲੱਗਦੇ ਸਨ। ਸਤਿਗੁਰਾਂ ਮਸੰਦਾਂ ਦੀ ਇਸ ਹਾਲਤ ਨੂੰ ਵੇਖ ਕੇ ਕਿਹਾ ਸੀ, ਰਾਮ ਰਾਇ ਗੁਰੂ ਦਾ, ਸੰਗਤ ਇਸ ਦੀ ਭੂਤਨੀ। ਅੰਮ੍ਰਿਤਪਾਨ ਕਰਾਉਣ ਲਗਿਆਂ ਸਿੰਘਾਂ ਨੂੰ ਕਿਹਾ ਸੀ ਰਾਮਰਾਈਆਂ ਨਾਲ ਮੇਲ ਨਹੀਂ ਕਰਨਾ। ਰਾਮ ਰਾਇ ਨੂੰ ਬਖਸ਼ ਦਿੱਤਾ ਸੀ। ਉਸਦਾ ਮਨ ਦਾ ਧੋਖਾ ਅਰਦਾਸ ਨੇ ਉਤਾਰ ਦਿੱਤਾ ਸੀ ਪਰ ਰਾਮਰਾਈਆਂ ਦਾ ਧੋਖਾ ਮਨ 'ਤੇ ਬਣਿਆ ਹੀ ਰਿਹਾ। ਨਾ ਹੀ ਉਨ੍ਹਾਂ ਅਰਦਾਸ ਕੀਤੀ ਅਤੇ ਨਾ ਹੀ ਮਨ ਦਾ ਧੋਖਾ ਉਤਰ ਸਕਿਆ।

ਜਿਨ੍ਹਾਂ ਦੇ ਮਨ 'ਤੇ ਮਾਇਆ ਦਾ ਧੋਖਾ ਕਾਇਮ ਹੈ ਉਹ ਅੱਜ ਵੀ ਗੁਰੂ ਦੇ ਸ਼ਰੀਕ ਬਣ ਕੇ ਬੈਠੇ ਹਨ। ਜਿਹੜੀ ਗੱਲ ਸਤਿਗੁਰੂ ਨੇ ਨਹੀਂ ਆਖੀ ਉਹ ਗੁਰੂ ਦੇ ਸ਼ਰੀਕ ਕਰਦੇ ਹਨ। ਮੇਰੀ ਕੀਤੀ ਹੋਈ ਅਰਦਾਸ ਨਾਲ ਕਿਸੇ ਦਾ ਕਾਰਜ ਰਾਸ ਹੋ ਸਕਦਾ ਹੈ ਅਤੇ ਅਵੱਸ਼ ਹੀ ਹੋਵੇਗਾ। ਹਾਲਾਂਕਿ ਸਤਿਗੁਰਾਂ ਨੇ ਖ਼ੁਦ ਇਸ ਤਰ੍ਹਾਂ ਕਿਹਾ ਹੈ ਕਿ ਹੇ ਪ੍ਰਮਾਤਮਾ ਮੈਂ ਤੇਰੇ ਅੱਗੇ ਦੋਵੇਂ ਹੱਥ ਜੋੜ ਕੇ ਅਰਦਾਸ ਕਰਦਾ ਹਾਂ ਪਰ ਜੇ ਤੈਨੂੰ ਭਾਅ ਜਾਏ ਭਾਵ ਤੇਰੇ ਦਰ 'ਤੇ ਪ੍ਰਵਾਨ ਹੋ ਜਾਵੇ ਤਾਂ ਹੀ ਪੂਰੀ ਹੋ ਸਕਦੀ ਹੈ। ਕਿੰਨੀ ਨਿਮਰਤਾ ਹੈ ਸਤਿਗੁਰਾਂ ਦੀ ਬਾਣੀ ਵਿਚ ਪਰ ਕੋਈ ਏਸੇ ਬਾਣੀ ਨੂੰ ਪੜ੍ਹ ਕੇ ਏਨੀ ਹੰਕਾਰ ਦੀ ਗੱਲ ਕਰੇ ਕਿ ਮੈਂ ਤੇ ਸਿਰਫ ਮੈਂ ਸ਼ਬਦ ਪੜ੍ਹਾਂਗਾ ਤੇ ਅਨਹੋਣੀ ਗੱਲ ਹੋ ਜਾਵੇਗੀ। ਸਮਝ ਲੈਣਾ ਕਿ ਐਸਾ ਬੰਦਾ ਮਾਇਆ ਦੇ ਜਾਲ ਵਿਚ ਫਸਿਆ ਪਿਆ ਹੈ। ਐਸੇ ਜਾਲ ਨੂੰ ਕੋਈ ਸਾਵਨ ਮੱਲ ਵਰਗਾ ਸੂਰਮਾ ਤੋੜ ਸਕਦਾ ਹੈ ਜਾਂ ਬਾਬਾ ਅਟੱਲ ਰਾਇ ਜੀ ਵਰਗਾ ਸੂਰਮਾ ਤੋੜ ਸਕਦਾ ਹੈ। ਜਦੋਂ ਸਤਿਗੁਰਾਂ ਨੇ ਕਿਹਾ ਸਾਡੇ ਘਰ ਵਿਚ ਰੱਬ ਦਾ ਸ਼ਰੀਕ ਆ ਗਿਆ ਹੈ।

*ਪ੍ਰਭ ਕੈ ਸਾਥ ਸ਼ਰੀਕਾ ਕਰੈ ਵਹ ਮਾਰੇ ਯਹ ਜੀਵਤ ਕਰੈ ॥*

ਬਾਬਾ ਅਟੱਲ ਰਾਇ ਜੀ ਨੇ ਆਪਣੇ ਇਕ ਸਾਥੀ, ਜਿਸਦਾ ਨਾਂ ਮੋਹਣ ਸੀ ਉਸ ਮੋਏ ਹੋਏ ਨੂੰ ਜ਼ਿੰਦਾ ਕਰ ਦਿੱਤਾ ਸੀ। ਐਸੀ ਕਰਾਮਾਤ ਵੇਖ ਕੇ ਲੋਕਾਂ ਦਾ ਇਕੱਠ ਪਿੱਛੇ ਖੜ੍ਹਾ ਹੋ ਜਾਣਾ ਸੁਭਾਵਕ ਸੀ। ਹੁਣ ਪੂਜਾ ਕਰਨ ਵਾਲਿਆਂ ਦਾ ਕੋਈ ਘਾਟਾ ਨਹੀਂ ਸੀ। ਮਾਇਆ ਨੇ ਜਾਲ ਪੂਰਾ ਵਿਛਾ ਦਿੱਤਾ ਸੀ ਪਰ ਬਾਬਾ ਅਟੱਲ ਰਾਇ ਜੀ ਤੋੜ ਗਏ। ਨੌਂ ਸਾਲ ਦੀ ਉਮਰ ਵਿਚ ਉਹ ਮਾਇਆ ਦੇ ਮਾਨ ਸਨਮਾਨ ਦੇ ਜਾਲ ਨੂੰ ਤੋੜ ਕੇ ਕਿਨ੍ਹਾਂ ਬੁਲੰਦੀਆਂ ਨੂੰ ਛੋਹ ਗਏ। ਅੱਜ ਨੌਂ ਮੰਜ਼ਲਾ ਬਣਿਆ ਗੁਰਦੁਆਰਾ ਦੱਸਦਾ ਹੈ ਕਿ ਉਮਰ ਬੇਸ਼ਕ ਛੋਟੀ ਸੀ ਪਰ ਮਾਇਆ ਜਾਲ ਤੋੜਨ ਵਾਲੀ ਕਰਨੀ ਮਹਾਨ ਕੀਤੀ ਸੀ। ਉਹ ਪਿਤਾ ਗੁਰੂ ਦਾ ਇਹ ਬਚਨ ਸੁਣ ਕੇ ਆਪਣਾ ਸਰੀਰ ਚੋਲਾ ਹੀ ਛੱਡ ਗਏ। ਬਾਬਾ ਪ੍ਰਿਥੀ ਚੰਦ ਤੇ ਉਨ੍ਹਾਂ ਦਾ ਪੁੱਤਰ ਬਾਬਾ ਮਿਹਰਬਾਨ ਇਸ ਜਾਲ ਨੂੰ ਨਹੀਂ ਤੋੜ ਸਕੇ। ਫਿਰ ਉਹੀ ਹਾਲਤ ਹੋਈ ਸੀ ਜੋ ਜਾਲ ਵਿਚ ਫਸੀ ਹੋਈ ਮੱਛੀ ਦੀ ਹੁੰਦੀ ਹੈ। ਜਾਲ ਵਿਚ ਫਸੀ ਮੱਛੀ ਕਿਵੇਂ ਤੜਪਦੀ ਹੈ। ਇਸੇ ਤਰ੍ਹਾਂ ਜਿਹੜੇ ਬੰਦੇ ਮਾਨ ਸਨਮਾਨ ਦੇ ਜਾਲ ਵਿਚ ਫਸ ਕੇ ਗੁਰੂ ਤੋਂ ਬੇਮੁਖ ਹੋ ਕੇ ਗੁਰੂ ਦੇ ਸ਼ਰੀਕ ਬਣ ਕੇ ਬੈਠ ਜਾਂਦੇ ਹਨ ਉਨ੍ਹਾਂ ਦਾ ਸਾਰਾ ਜੀਵਨ ਮੱਛੀ ਵਾਂਗੂੰ ਤੜਪਦਿਆਂ ਹੀ ਲੰਘ ਜਾਂਦਾ ਹੈ।

*ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ ॥*

(ਆਸਾ ਮ : ੪, ਪੰਨਾ ੪੩੯)

ਰੱਬ ਦੇ ਪਿਆਰੇ ਅਰਦਾਸ ਕਰਦੇ ਹੋਏ ਹਮੇਸ਼ਾ ਹੀ ਇਹ ਬਚਨ ਕਹਿੰਦੇ ਹਨ ਕਿ ਹੇ ਮੇਰੇ ਮਾਲਕ ਮੈਨੂੰ ਆਦਰ ਨਹੀਂ ਚਾਹੀਦਾ ਮੈਨੂੰ ਤਾਂ ਆਨੰਦ ਚਾਹੀਦਾ ਹੈ। ਆਨੰਦ ਤੇਰੇ ਚਰਨਾਂ ਵਿਚ ਹੈ ਜਿਹੜਾ ਆਦਰ ਮਾਇਆ ਦੇ ਧੋਖੇ ਵਿਚ ਮਿਲਦਾ

ਹੈ ਇਹ ਤਾਂ ਤੇਰੇ ਬੰਦਿਆਂ ਨੂੰ ਤੇਰੇ ਚਰਨ ਹੀ ਭੁਲਾ ਦਿੰਦਾ ਹੈ। ਅਰਦਾਸ ਕਰਦੇ ਹਨ ਕਿ ਦੱਸ ਤੇਰੇ ਜਨ ਵਿਚਾਰੇ ਕੀ ਕਰਨ ਤੂੰ ਆਪ ਹੀ ਇਨ੍ਹਾਂ ਦੀ ਸਹਾਇਤਾ ਕਰ।

*ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ ।*
*ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾਂ ਕਰਹਿ ਬੇਚਾਰੇ ।*

(ਬਿਲਾਵਲ ਕਬੀਰ ਜੀ, ਪੰਨਾ ੮੫੭)

ਮਾਇਆ ਜਾਲ ਤੋਂ ਬਚੇ ਅਰਦਾਸ ਵਿਚ ਜੁੜੇ ਹੋਏ ਭਾਈ ਬੁੱਧੂ ਸਾਹਿਬ ਜੀ ਪਾਸ ਮਹਾਰਾਜਾ ਰਣਜੀਤ ਸਿੰਘ ਜੀ ਆਏ ਸਨ। ਪੁੱਛਣ ਲੱਗੇ ਮੈਂ ਭਾਈ ਬੁੱਧੂ ਸਾਹਿਬ ਨੂੰ ਮਿਲਣਾ ਹੈ। ਭਾਈ ਸਾਹਿਬ ਧਰਮਸ਼ਾਲਾ ਵਿਚ ਝਾੜੂ ਦੀ ਸੇਵਾ ਕਰ ਰਹੇ ਸਨ। ਕਹਿਣ ਲੱਗੇ ਸਾਹਿਬ ਤਾਂ ਅੰਦਰ ਪ੍ਰਕਾਸ਼ਮਾਨ ਹਨ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕੋ। ਉਹ ਸਾਹਿਬ ਹਨ ਬਾਕੀ ਬੁੱਧੂ ਮੈਂ ਹਾਂ। ਮੇਰੇ ਯੋਗ ਕੋਈ ਸੇਵਾ ਹੈ ਤਾਂ ਦੱਸੋ। ਇਹ ਮਾਇਆ ਜਾਲ ਤੋਂ ਬਚੇ ਹੋਏ ਗੁਰਮੁਖ ਦੀ ਅਵਸਥਾ ਹੈ। ਭਗਤ ਰਵਿਦਾਸ ਜੀ ਦੇ ਕਥਨ ਅਨੁਸਾਰ ਬੰਦਾ ਮਾਇਆ ਦੇ ਹੱਥਾਂ ਵਿਚ ਵਿਚਰ ਰਿਹਾ ਹੈ। ਇਸੇ ਲਈ ਪ੍ਰਮਾਤਮਾ ਤੋਂ ਬੇਮੁਖ ਹੋ ਜਾਂਦਾ ਹੈ। ਉਹ ਵੀ ਅਰਦਾਸ ਕਰਦੇ ਹਨ ਕਿ ਹੇ ਮੇਰੇ ਮਾਲਕ ਮੈਂ ਕੁਝ ਵੀ ਨਹੀਂ ਜਾਣਦਾ ਮੇਰਾ ਮਨ ਮਾਇਆ ਦੇ ਹੱਥਾਂ ਵਿਚ ਵਿਕਿਆ ਪਿਆ ਹੈ।

*ਨਾਥ ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥*

(ਜੈਤਸਰੀ ਰਵਿਦਾਸ, ਪੰਨਾ ੭੧੦)

ਜਿਹੜੇ ਪ੍ਰਮਾਤਮਾ ਦੇ ਚਰਨ ਫੜ ਲੈਂਦੇ ਹਨ ਤੇ ਅਰਦਾਸ ਕਰਦੇ ਹਨ ਉਨ੍ਹਾਂ 'ਤੇ ਮਾਇਆ ਦੇ ਜਾਲ ਦਾ ਅਸਰ ਨਹੀਂ ਹੁੰਦਾ। ਉਹ ਆਪਣੇ ਪਿਆਰੇ ਦੇ ਸਨਮਾਨ ਵਿਚ ਹਮੇਸ਼ਾ ਹੀ ਝੁਕੇ ਰਹਿੰਦੇ ਹਨ। ਉਨ੍ਹਾਂ ਨੇ ਆਪਣੀ ਥਾਂ ਬਣਾਈ ਹੀ ਆਪਣੇ ਪਿਆਰੇ ਦੇ ਚਰਨਾਂ ਵਿਚ ਹੈ। ਇਸ ਲਈ ਉਨ੍ਹਾਂ ਉਤੇ ਮਾਇਆ ਦੇ ਮਾਨ ਸਨਮਾਨ ਦੇ ਧੋਖੇ ਦਾ ਅਸਰ ਨਹੀਂ ਹੁੰਦਾ।

*ਮਨ ਤੇ ਧੋਖਾ ਤਾ ਲਹੈ ਜਾ ਸਿਫਤ ਕਰੀ ਅਰਦਾਸਿ ॥*

ਮਾਇਆ ਦਾ ਇਕ ਹੋਰ ਧੋਖਾ ਹੈ। ਉਹ ਤਾਂ ਮਨ ਨੂੰ ਅਰਦਾਸ ਵਿਚ ਵੀ ਨਹੀਂ ਜੁੜਨ ਦਿੰਦਾ। ਉਹ ਹੈ ਕਿ ਮੈਂ ਹੀ ਕਰਤਾ ਹਾਂ। ਨਾਸਤਕ ਮਨ ਇਹੀ ਕਹਿੰਦਾ ਹੈ ਕਿ ਕੋਈ ਹੋਰ ਕਰਤਾ ਨਹੀਂ। ਬਸ ਜੋ ਕਰਨਾ ਹੈ ਤੂੰ ਹੀ ਕਰਨਾ ਹੈ। ਕੀ ਲੋੜ ਹੈ ਅਰਦਾਸਾਂ ਕਰਨ ਦੀ, ਤੂੰ ਆਪਣਾ ਕੰਮ ਆਪ ਕਰਨਾ ਹੈ। ਕਿਸੇ ਰੱਬ ਨੇ ਤੇਰਾ ਕੋਈ ਕੰਮ ਨਹੀਂ ਕਰ ਜਾਣਾ। ਫਿਰ ਰੋਟੀ ਚਾਹੀਦੀ ਹੈ, ਕੱਪੜਾ ਚਾਹੀਦਾ ਹੈ ਅਤੇ ਮਕਾਨ ਚਾਹੀਦਾ ਹੈ। ਰੱਬ ਦੀ ਤਾਂ ਲੋੜ ਹੀ ਕੋਈ ਨਹੀਂ। ਇਹ ਤਿੰਨ ਚੀਜ਼ਾਂ ਨੂੰ ਆਪ ਕਮਾਈ ਕਰਕੇ ਲੈ ਸਕਦਾ ਹੈਂ। ਇਸ ਖ਼ਿਆਲ ਦਾ ਦੁਨੀਆ ਵਿਚ ਬਹੁਤ ਹੀ ਅਸਰ ਹੋਇਆ ਹੈ। ਕਈਆਂ ਦੇਸ਼ਾਂ ਵਿਚ ਜੈਸਾ ਕੀ ਚੀਨ ਵਿਚ, ਰਸ਼ੀਆ

ਵਿਚ ਧਾਰਮਿਕ ਅਸਥਾਨਾਂ ਨੂੰ ਸਰਕਾਰੀ ਦਫਤਰ ਬਣਾ ਦਿੱਤਾ ਗਿਆ। ਅੰਦਾਜ਼ਾ ਹੈ ਕਿ ਅੱਧੀ ਦੁਨੀਆ ਅੱਜ ਇਸ ਖ਼ਿਆਲ ਨਾਲ ਸਹਿਮਤ ਹੈ ਕਿ ਰੱਬ ਦੀ ਕੋਈ ਲੋੜ ਨਹੀਂ। ਰੋਟੀ ਕੱਪੜਾ ਤੇ ਮਕਾਨ ਹੀ ਕਾਫੀ ਹੈ। ਸਤਿਗੁਰੂ ਤਾਂ ਇਥੇ ਤਕ ਕਹਿੰਦੇ ਹਨ ਜਿਹੜੇ ਧਾਰਮਿਕ ਅਖਵਾਉਣ ਵਾਲੇ ਹਨ ਉਨ੍ਹਾਂ ਵਿਚੋਂ ਵੀ ਕੋਈ ਹੀ ਸੱਚਾ ਸੇਵਕ ਹੈ।

*ਕੋਟਿ ਮਧੇ ਕੋ ਵਿਰਲਾ ਸੇਵਕੁ, ਹੋਰਿ ਸਗਲੇ ਬਿਉਹਾਰੀ ।*

(ਗੂਜਰੀ ਮ : ੫, ਪੰਨਾ ੪੯੫)

ਬਹੁਤਿਆਂ ਦਾ ਨਾਮ ਜਪਣਾ ਤੇ ਸੇਵਾ ਕਰਨੀ ਇਸੇ ਵਾਸਤੇ ਹੀ ਹੈ ਕਿ ਰੋਟੀ ਕੱਪੜਾ ਤੇ ਮਕਾਨ ਮਿਲ ਜਾਏ। ਮਾਇਆ ਦੇ ਧੋਖੇ ਵਿਚ ਫਸਿਆ ਮਨ ਇਸ ਤੋਂ ਅੱਗੇ ਨਹੀਂ ਚਲਦਾ। ਤੇ ਜੇ ਬੰਦੇ ਦੀ ਮੰਗ ਰੋਟੀ ਕੱਪੜਾ ਤੇ ਮਕਾਨ ਹੀ ਹੈ ਫਿਰ ਆਸਤਕ ਤੇ ਨਾਸਤਕ ਵਿਚ ਕੀ ਫ਼ਰਕ ਰਹਿ ਜਾਂਦਾ ਹੈ।

ਜੇ ਰੋਟੀ ਕੱਪੜਾ ਮਕਾਨ ਹੀ ਚਾਹੀਦਾ ਹੈ ਤਾਂ ਫਿਰ ਰੱਬ ਨੂੰ ਨਾ ਮੰਨਣ ਵਾਲਾ ਵੀ ਦਿਹਾੜੀ ਭਰ ਮਿਹਨਤ ਕਰਕੇ ਇਹ ਚੀਜ਼ਾਂ ਖਰੀਦ ਹੀ ਲੈਂਦਾ ਹੈ। ਜੇ ਮਨੁੱਖ ਆਸਤਕ ਬਣਦਾ ਹੈ ਤਾਂ ਮਾਇਆ ਫਿਰ ਧੋਖੇ ਦਾ ਜਾਲ ਵਿਛਾ ਦਿੰਦੀ ਹੈ। ਮੈਂ ਰੱਬ ਹਾਂ *ਅਹੰ ਬ੍ਰਹਮ ਅਸਮਿ ।* ਮੁਸਲਮਾਨ ਸੂਫ਼ੀ ਸੰਤ ਕਹਿਣ ਲੱਗ ਪਏ *ਅਨਲ ਹੱਕ*, ਮੈਂ ਹੀ ਖ਼ੁਦਾ ਹਾਂ। ਕਹਿਣਾ ਸੀ ਰੱਬ ਹੀ ਹੈ, ਮੈਂ ਨਹੀਂ, ਖ਼ੁਦਾ ਹੀ ਹੈ, ਮੈਂ ਨਹੀਂ। ਇਸ ਲਈ ਭਾਈ ਨੰਦ ਲਾਲ ਜੀ ਕਹਿੰਦੇ ਹਨ, ਰੱਬ ਦੇ ਘਰ ਵਿਚ ਮਨਸੂਰ ਵਾਂਗੂ ਬੇਅਦਬੀ ਨਾਲ ਪੈਰ ਨਾ ਰੱਖ, ਸਜ਼ਾ ਭੁਗਤਨੀ ਪਵੇਗੀ।

ਉਸਦੇ ਘਰ ਵਿਚ ਕਬੀਰ ਸਾਹਿਬ ਵਾਂਗੂੰ ਅਦਬ ਨਾਲ ਜਾਣਾ ਚਾਹੀਦਾ ਹੈ।

*ਕਬੀਰ ਤੂੰ ਤੂੰ ਕਰਤਾ ਤੂ ਭਇਆ ਮੁਝ ਮਹਿ ਰਹਾ ਨਾ ਹੂੰ*
*ਜਬ ਆਪਾ ਪਰਕਾ ਮਿਟ ਗਇਆ ਜਤ ਦੇਖਾ ਤਤ ਤੂੰ ।*

ਸਤਿਗੁਰੂ ਫ਼ਰਮਾਉਂਦੇ ਹਨ :

*ਨਾਨਕੁ ਗਰੀਬੁ ਬੰਦਾ ਜਨੁ ਤੇਰਾ ॥ ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ ॥*

(ਧਨਾਸਰੀ ਮ : ੫, ਪੰਨਾ ੬੭੬)

ਜਦੋਂ ਮਾਇਆ ਦਾ ਧੋਖਾ ਦੁਖੀ ਕਰਦਾ ਹੈ ਤਾਂ ਫਿਰ ਅੰਦਰੋਂ ਅਰਦਾਸ ਨਿਕਲਦੀ ਹੈ। ਫਿਰ ਰਸਨਾ ਤੇ ਮੈਂ ਮੈਂ ਨਹੀਂ ਰਹਿੰਦਾ ਫਿਰ ਤਾਂ

*ਰਸਨਾ ਜਪਤੀ ਤੂਹੀ ਤੂਹੀ ।*
*ਮਾਤ ਗਰਭ ਤੁਮਹੀ ਪ੍ਰਤਿਪਾਲਕ ਮ੍ਰਿਤ ਮੰਡਲ ਇਕ ਤੂ ਹੀ ।*

(ਸਾਰਗ ਮ : ੫, ਪੰਨਾ ੧੨੧੫)

ਮਾਇਆ ਦੇ ਧੋਖੇ ਵਿਚ ਫਸੇ ਮਨੁੱਖ ਦਾ ਖ਼ਿਆਲ ਹੁੰਦਾ ਹੈ ਕਿ ਸਭ ਕੁਝ ਮੇਰੇ ਸਦਕਾ ਹੀ ਹੈ। ਘਰ ਮੇਰੇ ਸਦਕਾ ਹੈ, ਪਰਵਾਰ ਮੇਰੇ ਸਦਕਾ ਹੈ, ਮੁਹੱਲਾ

ਮੇਰੇ ਸਦਕਾ ਹੈ, ਦੇਸ਼ ਮੇਰੇ ਸਦਕਾ ਹੈ ਅਤੇ ਸਾਰਾ ਜਗਤ ਮੇਰੇ ਸਦਕਾ ਹੈ। ਧਰਮ ਵੀ ਮੇਰੇ ਸਦਕਾ ਹੈ ; ਧਾਰਮਿਕ ਅਸਥਾਨ ਮੇਰੇ ਸਦਕਾ ਚਲ ਰਹੇ ਹਨ। ਪਰ ਜਦੋਂ ਮਨ ਤੋਂ ਧੋਖਾ ਉਤਰਦਾ ਹੈ ਪਤਾ ਲੱਗਦਾ ਹੈ ਕਿ ਮੈਂ ਵੀ ਪ੍ਰਮਾਤਮਾ ਦੇ ਆਸਰੇ ਹਾਂ ਸਭ ਕੁਝ ਵਾਹਿਗੁਰੂ ਦੇ ਸਦਕਾ ਚਲ ਰਿਹਾ ਹੈ। ਉਹ ਸਾਰੀ ਸ੍ਰਿਸ਼ਟੀ ਨੂੰ ਚਲਾ ਰਿਹਾ ਹੈ, ਮੈਂ ਵੀ ਸ੍ਰਿਸ਼ਟੀ ਦੇ ਵਿਚ ਹੀ ਚਲ ਰਿਹਾ ਹਾਂ।

ਭਟ ਫ਼ਰਮਾਉਂਦੇ ਹਨ :

*ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭ ਸਦਕਾ ॥*
*ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦਕਾ ॥*
*ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਇਆ ਮਨ ਮਦਕਾ ॥*
*ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦਕਾ ॥*
*ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭ ਸਦਕਾ ॥*

(ਗਯੰਦ, ਪੰਨਾ ੧੪੦੩)

ਮਨੁੱਖ ਕਰਮ ਕਰੇ ਤੇ ਕਰਮਾਂ ਦਾ ਮਾਲਕ ਤੇ ਜ਼ੁੰਮੇਵਾਰ ਪ੍ਰਮਾਤਮਾ ਨੂੰ ਸਮਝੇ ਕਿ ਮੈਂ ਤਾਂ ਕਾਠ ਦੀ ਪੁਤਲੀ ਹਾਂ ਕਰਾਵਣਹਾਰ ਪ੍ਰਮਾਤਮਾ ਹੈ। ਮਨੁੱਖ ਦੇ ਅੰਦਰ ਕਰਮ ਕਰਦਿਆਂ ਵੀ ਉਸ ਪ੍ਰਮਾਤਮਾ ਦੀ ਯਾਦ ਬਣੀ ਰਹੇਗੀ। ਐਸਾ ਨਹੀਂ ਕਿ ਕਰਮ ਨਹੀਂ ਹੋਵੇਗਾ। ਕਰਮ ਹੋਵੇਗਾ ਬਹੁਤ ਚੰਗਾ ਹੋਵੇਗਾ। ਸਾਫ਼-ਸੁਥਰਾ ਹੋਵੇਗਾ ਕਰਮ ਕਰਕੇ ਪ੍ਰਸੰਨਤਾ ਹੋਵੇਗੀ ਤੇ ਮਨੁੱਖ ਪ੍ਰਮਾਤਮਾ ਦੇ ਸ਼ੁਕਰਾਨੇ ਨਾਲ ਭਰਪੂਰ ਹੋਵੇਗਾ ਕਿ ਉਸਦੀ ਕ੍ਰਿਪਾ ਨਾਲ ਕਰਮ ਸਿਰੇ ਚੜ੍ਹ ਗਿਆ ਹੈ। ਤੇ ਜੇ ਕੰਮ ਸਿਰੇ ਨਾ ਚੜ੍ਹੇ ਫਿਰ ਮਨੁੱਖ ਪ੍ਰੇਸ਼ਾਨ ਨਹੀਂ ਹੋਵੇਗਾ। ਸਮਝੇਗਾ ਕਿ ਉਸਦੀ ਰਜ਼ਾ ਹੈ। ਇਹ ਕੰਮ ਮੇਰੇ ਵਾਸਤੇ ਚੰਗਾ ਨਹੀਂ ਸੀ। ਇਹ ਉਸ ਨੂੰ ਨਹੀਂ ਸੀ ਭਾਉਂਦਾ ਉਸਦੀ ਮਰਜ਼ੀ। ਐਸਾ ਮਨੁੱਖ ਨਾ ਤਾਂ ਹੰਕਾਰੀ ਹੋਵੇਗਾ ਅਤੇ ਨਾ ਹੀ ਪਛਤਾਵੇ ਵਿਚ ਹੋਵੇਗਾ। ਦੋਵਾਂ ਹਾਲਤਾਂ ਵਿਚ ਹੀ ਅਨੰਦਤ ਹੋਵੇਗਾ ਅਤੇ ਪ੍ਰਮਾਤਮਾ ਦੀ ਯਾਦ ਵਿਚ ਜੁੜਿਆ ਰਹੇਗਾ। ਅਰਦਾਸ ਵਿਚ ਜੁੜਿਆ ਹੋਇਆ ਮਨੁੱਖ ਨਾ ਤਾਂ ਕਦੀ ਕਹਿੰਦਾ ਹੈ ਕਿ ਮੈਂ ਰੱਬ ਹਾਂ ਅਤੇ ਨਾ ਹੀ ਕਦੀ ਕਹਿੰਦਾ ਹੈ ਕਿ ਰੱਬ ਨਹੀਂ। ਅਰਦਾਸ ਮਾਇਆ ਦਾ ਧੋਖਾ ਮਨ ਤੋਂ ਉਤਾਰ ਦਿੰਦੀ ਹੈ ਕਿ ਮੈਂ ਕੁਝ ਹਾਂ ਜਾਂ ਮੈਂ ਕੁਝ ਕਰ ਸਕਦਾ ਹਾਂ ਜਾਂ ਕੁਝ ਮੇਰੇ ਸਦਕਾ ਹੈ। ਐਸਾ ਖ਼ਿਆਲ ਅਰਦਾਸ ਕਰਨ ਵਾਲੇ ਦੇ ਮਨ ਵਿਚ ਕਦੀ ਸੁਪਨੇ ਵਿਚ ਵੀ ਨਹੀਂ ਆਉਂਦਾ। ਉਸਦੇ ਅੰਦਰ ਅਰਦਾਸ਼ ਨੇ ਇਹ ਧਾਰਨਾ ਬਣਾ ਦਿੱਤੀ ਹੁੰਦੀ ਹੈ ਕਿ :

*ਜੀਅ ਜੰਤ ਤੇਰੇ ਧਾਰੇ ਪ੍ਰਭ ਡੋਰੀ ਹਾਥਿ ਤੁਮਾਰੇ ।*
*ਜਿ ਕਰਾਵੈ ਸੋ ਕਰਨਾ ਨਾਨਕ ਦਾਸ ਤੇਰੀ ਸਰਣਾ ।*

(ਸੋਰਠਿ ਮ : ੫, ਪੰਨਾ ੬੨੭)

ਅਰਦਾਸੀਆ ਹਮੇਸ਼ਾ ਮਾਲਕ ਨੂੰ ਨਾਲ ਲੈ ਕੇ ਤੁਰਦਾ ਹੈ। ਇਸੇ ਵਾਸਤੇ ਕਦੀ ਉਹ ਜੀਵਨ ਪੰਧ ਵਿਚ ਨਹੀਂ ਹਾਰਦਾ। ਉਸਦੇ ਕਰੋੜਾਂ ਵਿਘਨਾਂ ਦਾ ਨਾਸ ਅਰਦਾਸ ਕਰ ਦਿੰਦੀ ਹੈ।

ਮਾਇਆ ਦਾ ਇਕ ਹੋਰ ਰੂਪ ਹੈ, ਇਹ ਮਮਤਾ ਬਣ ਕੇ ਆਉਂਦੀ ਹੈ। ਕਦੀ ਮਾਂ ਬਣ ਕੇ ਆ ਜਾਂਦੀ ਹੈ, ਕਦੀ ਹੋਰ ਰਿਸ਼ਤੇਦਾਰ ਬਣ ਕੇ ਆਉਂਦੀ ਹੈ।

ਦਿੱਲੀ ਵਿਚ ਦੋ ਘਟਨਾਵਾਂ ਐਸੀਆਂ ਘਟੀਆਂ ਸਨ ਜੋ ਅਰਦਾਸ ਨਾਲ ਸਬੰਧ ਰੱਖਦੀਆਂ ਹਨ। ਇਕ ਤਾਂ ਭਗਤ ਨਾਮ ਦੇਵ ਨਾਲ ਘਟੀ ਸੀ। ਭਗਤ ਜੀ ਨੂੰ ਕਿਹਾ ਗਿਆ ਸੀ, ਮੋਈ ਗਊ ਜ਼ਿੰਦਾ ਕਰੋ। ਭਗਤ ਜੀ ਕਹਿਣ ਲੱਗੇ :

*ਮੇਰਾ ਕੀਆ ਕਛੂ ਨ ਹੋਇ ਕਰਿਹੈ ਰਾਮੁ ਹੋਇ ਹੈ ਸੋਇ ॥*

ਭਗਤ ਜੀ ਦੀ ਪ੍ਰੀਖਿਆ ਸੀ। ਮਾਤਾ ਨਾਲ ਸੀ, ਕਹਿਣ ਲੱਗੀ ਤੂੰ ਰਾਮ ਨੂੰ ਛੱਡ ਦੇ ਇਸਲਾਮ ਧਾਰਨ ਕਰ ਲੈ। ਜੇ ਤੂੰ ਬ੍ਰਹਮ ਗਿਆਨੀ ਹੈਂ ਤੇਰੇ ਵਾਸਤੇ ਰਾਮ ਤੇ ਅੱਲਾ ਵਿਚ ਕੀ ਫ਼ਰਕ ਹੈ। ਭਗਤ ਜੀ ਨੇ ਵੇਖਿਆ ਕਿ ਮਾਇਆ ਦਾ ਧੋਖਾ ਅੱਜ ਮਾਂ ਬਣ ਕੇ ਆ ਗਿਆ ਹੈ। ਮਾਇਆ ਨੂੰ ਤਾਂ ਭਗਤ ਕਹਿ ਸਕਦਾ ਸੀ ਕਿ ਤੂੰ ਮੇਰੀ ਕੁਝ ਨਹੀਂ ਲੱਗਦੀ। ਪਰ ਮੁਸ਼ਕਲ ਹੈ ਜੇ ਮਾਇਆ ਮਾਂ ਬਣ ਕੇ ਆ ਜਾਏ ਤਾਂ ਭਗਤ ਕੀ ਕਰੇ। ਅਰਦਾਸ ਕੀਤੀ। ਅਰਦਾਸ ਨੇ ਮਨ ਤੋਂ ਧੋਖਾ ਲਾਹ ਦਿੱਤਾ ਤੇ ਕਹਿ ਦਿੱਤਾ।

ਹੇ ਮਾਇਆ ਰੂਪੀ ਮਾਂ ਮੈਂ ਤੇਰਾ ਪੁੱਤਰ ਨਹੀਂ। ਨਾ ਹੀ ਤੂੰ ਮੇਰੀ ਮਾਂ ਹੈਂ। ਸਰੀਰ ਦਾ ਬੇਸ਼ਕ ਨਾਸ ਹੋ ਜਾਵੇ ਪਰ ਮੈਂ ਤਾਂ ਰੱਬ ਦੇ ਗੁਣ ਗਾਉਂਦਾ ਹੀ ਰਹਾਂਗਾ :

*ਨਾ ਹਉ ਤੇਰਾ ਪੂੰਗੜਾ ਨਾ ਤੂੰ ਮੇਰੀ ਮਾਇ ਪਿੰਡੁ ਪੜੈ ਤਉ ਹਰਿ ਗੁਣ ਗਾਇ।*

(ਭੈਰਉ ਨਾਮਦੇਵ ਜੀ, ਪੰਨਾ ੧੧੬੫)

ਇਸੇ ਦਿੱਲੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਮਾਇਆ ਮਾਂ ਦਾ ਰੂਪ ਧਾਰ ਕੇ ਖੜ੍ਹੀ ਹੋਈ ਹੈ। ਇਕ ਨੌਜਵਾਨ ਅੰਮ੍ਰਿਤਧਾਰੀ ਸਿੱਖ ਨੂੰ ਕਹਿ ਰਹੀ ਹੈ, ਜੀਵਨ ਬਚ ਜਾਏਗਾ ਮੈਂ ਤੇਰੀ ਰਿਹਾਈ ਦਾ ਹੁਕਮ ਲੈ ਕੇ ਆਈ ਹਾਂ। ਇਕ ਵਾਰ ਕੋਤਵਾਲ ਦੇ ਸਾਹਮਣੇ ਕਹਿ ਦੇ ਕਿ ਮੈਂ ਗੁਰੂ ਗੋਬਿੰਦ ਸਿੰਘ ਦਾ ਸਿੱਖ ਨਹੀਂ। ਸਿੱਖ ਨੇ ਵੇਖਿਆ ਕਿ ਕਿੰਨਾ ਕਠਿਨ ਇਮਤਿਹਾਨ ਹੈ। ਇਕ ਪਾਸੇ ਮੌਤ ਹੈ, ਇਕ ਪਾਸੇ ਸੱਜ ਵਿਆਹੀ ਪਤਨੀ ਤੇ ਨਾਲ ਉਸਦੀ ਮਾਤਾ ਹੈ। ਸਿੱਖ ਅਰਦਾਸ ਵਿਚ ਜੁੜ ਗਿਆ। ਮੌਤ ਤੋਂ ਪਾਰ ਸ਼ਹਾਦਤ ਤੇ ਦਸਮੇਸ਼ ਦੀ ਬਰਕਤ ਨਜ਼ਰ ਆਈ ਤੇ ਮੂੰਹੋਂ ਕਹਿ ਦਿੱਤਾ ਕਿ ਪਾਲਣ ਵਾਲੀ ਭਾਵੇਂ ਦਾਈ ਵੀ ਹੋਵੇ ਉਸਨੂੰ ਮਾਂ ਕਹਿਣਾ ਬਣਦਾ ਹੈ। ਪਰ ਜ਼ਹਿਰ ਦੇਣ ਵਾਲੀ ਤੇ ਕੁਰਾਹੇ ਪਾਉਣ ਵਾਲੀ ਭਾਵੇਂ ਆਪਣੀ ਵੀ ਮਾਂ ਹੋਵੇ ਉਹ ਮਾਂ ਅਖਵਾਉਣ ਦੀ ਹੱਕਦਾਰ ਨਹੀਂ। ਇਸ ਲਈ ਜੇ ਕਦੀ ਅੱਜ ਤੂੰ ਸ਼ਹੀਦ ਦੀ ਮਾਂ ਬਣ ਕੇ ਆਉਂਦੀ ਮੈਂ ਸਾਰੇ ਸਿੰਘਾਂ ਦੇ ਸਾਹਮਣੇ ਤੇਰੇ ਪੈਰੀਂ ਪੈਂਦਾ। ਪਰ ਤੂੰ ਮਾਇਆ ਦੀ ਮਮਤਾ ਦਾ ਜਾਲ ਲੈ ਕੇ ਆਈ ਹੈਂ। ਤੂੰ ਧੋਖਾ ਬਣ ਕੇ ਆਈ ਹੈਂ। ਇਹ ਧੋਖਾ ਅਰਦਾਸ ਨੇ ਉਤਾਰ ਦਿੱਤਾ ਹੈ ਇਸ ਲਈ ਮੈਂ ਕਹਿੰਦਾ ਹਾਂ ਕਿ ਤੂੰ ਮੇਰੀ ਮਾਂ ਨਹੀਂ। ਮੇਰੀ ਮਾਂ ਸਾਹਿਬ ਕੌਰਾਂ ਹੈ।

ਮਾਇਆ ਮਨ ਨਾਲ ਇਕ ਹੋਰ ਧੋਖਾ ਕਰਦੀ ਹੈ। ਉਹ ਧੋਖਾ ਇਹ ਹੈ ਕਿ ਜੋਤ ਸਰੂਪ ਮਨ ਨੂੰ ਸਾਰਾ ਸਮਾਂ ਜੋ ਸਰੀਰ ਨਾਲ ਰਹਿਣ ਦਾ ਮਿਲਿਆ ਹੈ ਇਹ

ਆਪਣੇ ਆਪੇ ਨੂੰ ਭੁਲ ਹੀ ਜਾਂਦਾ ਹੈ। ਇਹ ਆਪਣੇ ਆਪ ਨੂੰ ਸਰੀਰ ਹੀ ਸਮਝਦਾ ਹੈ ਇਸਨੂੰ ਆਤਮਾ ਭੁੱਲ ਹੀ ਜਾਂਦੀ ਹੈ। ਇਹ ਸਰੀਰ ਨਾਲ ਇਕ-ਮਿਕ ਹੋ ਜਾਂਦਾ ਹੈ ਅਤੇ ਸਰੀਰ ਨੂੰ ਹੀ ਸਦਾ ਰਹਿਣ ਵਾਲਾ ਸਮਝ ਲੈਂਦਾ ਹੈ। ਇਥੋਂ ਤਕ ਕਿ ਇਹ ਆਤਮਾ ਦੀ ਗੱਲ ਸੁਣਨ ਵਾਸਤੇ ਵੀ ਤਿਆਰ ਨਹੀਂ ਹੁੰਦਾ। ਇਹ ਧੋਖਾ ਬੁਢਾਪਾ ਉਤਾਰ ਦਿੰਦਾ ਹੈ। ਪਰ ਉਸ ਸਮੇਂ ਕੁਝ ਫਾਇਦਾ ਨਹੀਂ ਹੁੰਦਾ। ਪ੍ਰਮਾਤਮਾ ਦੇ ਅਨੁਭਵ ਕਰਨ ਦਾ ਸਮਾਂ ਬਤੀਤ ਹੋ ਗਿਆ ਹੁੰਦਾ ਹੈ। ਸਰੀਰ ਬੇਕਾਰ ਹੋ ਜਾਂਦਾ ਹੈ ਸਾਰੇ ਇੰਦ੍ਰੇ ਬੇਕਾਰ ਹੋ ਜਾਂਦੇ ਹਨ। ਹੁਣ ਤਾਂ ਐਸੀ ਹਾਲਤ ਹੈ ਕਿ ਜਿਵੇਂ ਕੋਈ ਬੰਦਾ ਠੱਗਿਆ ਜਾਏ ਤੇ ਠੱਗ ਠੱਗੀ ਕਰਕੇ ਚਲੇ ਜਾਣ। ਫਿਰ ਉਸਨੂੰ ਹੋਸ਼ ਆਵੇ। ਉਸ ਸਮੇਂ ਪਛਤਾਵੇ ਤੋਂ ਬਿਨਾਂ ਹੋਰ ਕੁਝ ਪੱਲੇ ਨਹੀਂ ਪੈਂਦਾ। ਅਰਦਾਸ ਕਰਨ ਵਾਲੇ ਦਾ ਇਹ ਧੋਖਾ ਵੀ ਉਤਰ ਜਾਂਦਾ ਹੈ ਕਿ ਮੈਂ ਸਰੀਰ ਹੀ ਹਾਂ।

ਬਾਣੀ ਸਾਨੂੰ ਸੁਚੇਤ ਕਰਦੀ ਹੈ :

*ਕਹਾਂ ਬਿਸਾਸਾ ਇਸ ਭਾਂਡੇ ਕਾ ਇਤਨਾ ਕੁ ਲਾਗੈ ਠਨਕਾ ।*

(ਸਾਰੰਗ ਕਬੀਰ ਜੀ, ਪੰਨਾ ੧੨੫੩)

ਇਸ ਸਰੀਰ ਰੂਪੀ ਭਾਂਡੇ ਦਾ ਕੀ ਭਰੋਸਾ ਹੈ ਮੌਤ ਦਾ ਠਨਕਾ ਠੂੰਗਾ ਕਿਸ ਵੇਲੇ ਲੱਗ ਜਾਏ। ਮਾਤਾ ਸਮਝਦੀ ਹੈ ਕਿ ਪੁੱਤਰ ਵੱਡਾ ਹੋ ਰਿਹਾ ਹੈ। ਉਹ ਇੰਨਾ ਨਹੀਂ ਜਾਣਦੀ ਕਿ ਇਸਦੀ ਇਕ-ਇਕ ਦਿਨ ਕਰਕੇ ਉਮਰ ਘਟ ਰਹੀ ਹੈ।

*ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ।*
*ਇਤਨਾ ਕੁ ਨਾ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ।*

(ਸਿਰੀ ਰਾਗ ਕਬੀਰ ਜੀ, ਪੰਨਾ ੯੧)

ਗੁਰਮਤਿ ਸਮਝਾਉਂਦੀ ਹੈ ਕਿ ਹੇ ਮਨ ਤੂੰ ਇਸ ਸਰੀਰ ਨੂੰ ਆਪਣਾ ਆਪਾ ਸਮਝਦਾ ਹੈਂ ਜਿਸਨੇ ਜਨਮ ਲਿਆ ਸੀ, ਉਸ ਨੂੰ ਜਾਂ ਜੋ ਬਚਪਨੇ ਵਿਚ ਸੀ ਜਾਂ ਜੋ ਜਵਾਨੀ ਵਿਚ ਸੀ ਜਾਂ ਜੋ ਬੁਢਾਪੇ ਵਿਚ ਹੈ ਜਾਂ ਜੋ ਬਾਅਦ ਵਿਚ ਖਾਕ ਦੀ ਢੇਰੀ ਹੈ। ਇਹ ਤਾਂ ਪਲ-ਪਲ ਵਿਚ ਬਦਲ ਰਿਹਾ ਹੈ। ਇਸਦਾ ਤਾ ਸਹੀ ਉਪਯੋਗ ਕਰਨਾ ਸੀ, ਉਹ ਤਾਂ ਤੂੰ ਕੀਤਾ ਨਹੀਂ। ਕਰਮ ਇੰਦਰੀਆਂ ਰਾਹੀਂ ਉਹ ਕਰਮ ਕਰਨੇ ਸਨ ਜਿਨ੍ਹਾਂ ਨਾਲ ਸਰੀਰ ਚਲਦਾ ਰਹੇ ਅਤੇ ਗਿਆਨ ਇੰਦਰੀਆਂ ਰਾਹੀਂ ਆਤਮਾ ਦੇ ਗਿਆਨ ਵਲ ਤੁਰਨਾ ਸੀ। ਇਹ ਠੀਕ ਹੈ ਕਿ ਉਹ ਪ੍ਰਮਾਤਮਾ ਅਗੋਚਰ ਹੈ ਪਰ ਅਗੋਚਰ ਦੀ ਸ਼ਰਨ ਵਿਚ ਪੈਣ ਲਈ ਵੀ ਪਹਿਲਾਂ ਗਿਆਨ ਇੰਦਰੀਆਂ ਨੂੰ ਵਰਤਣਾ ਜ਼ਰੂਰੀ ਸੀ। ਪਰ ਤੇਰੇ ਇੰਦ੍ਰੇ ਤਾਂ ਸੁਤੇ-ਸੁਤੇ ਹੀ ਵਰਤੇ ਗਏ ਹਨ, ਬੇਕਾਰ ਹੋ ਗਏ ਹਨ। ਅਸਲ ਵਿਚ ਇਸ ਮਨ ਨੇ ਆਪਣੇ ਆਪ ਨੂੰ ਇੰਦਰੀਆਂ ਤੋਂ ਪਰੇ ਵੇਖਿਆ ਹੀ ਨਹੀਂ। ਮਨ ਸੌਂ ਗਿਆ ਹੈ ਮਾਲਕ ਹੀ ਸੌਂ ਜਾਵੇ ਤਾਂ ਨੌਕਰ ਵੀ ਸੌਂ ਜਾਂਦੇ ਹਨ। ਮਨ ਦੇ ਸੌਂ ਜਾਣ ਨਾਲ ਗਿਆਨ ਇੰਦ੍ਰੇ ਵੀ ਸੌਂ ਗਏ ਤੇ ਇਹ ਘਰ ਲੁਟਿਆ ਗਿਆ। ਇਸੇ ਲਈ ਬਾਣੀ ਵਿਚ ਮਨ ਨੂੰ ਸੁਚੇਤ ਕੀਤਾ ਹੈ।

*ਮਨ ਮੇਰੇ ਅਨਦਿਨੁ ਜਾਗੁ ਹਰਿ ਚੇਤਿ ।*
*ਆਪਨੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ ॥*

ਮਨ ਕਿਉਂ ਸੁਤਾ ਹੈ ਇੰਨੀ ਵੱਡੀ ਇਸਦੀ ਜ਼ੁੰਮੇਵਾਰੀ ਹੈ। ਸਾਰੀਆਂ ਇੰਦਰੀਆਂ ਨੂੰ ਚਲਾਉਣ ਵਾਲਾ ਮਨ ਹੈ। ਇੰਜ ਸਮਝੀਏ ਕਿ ਇਕ ਗੱਡੀ ਨੂੰ ਚਲਾਉਣ ਵਾਲਾ ਡਰਾਈਵਰ ਸੌਂ ਜਾਏ ਤਾਂ ਗੱਡੀ ਦੀ ਕੀ ਹਾਲਤ ਹੋਵੇਗੀ। ਪਰ ਕਿਸੇ ਨੇ ਦਸਾਂ ਗੱਡੀਆਂ ਨੂੰ ਕੰਟਰੋਲ ਕਰਨਾ ਹੋਵੇ ਤਾਂ ਉਹ ਕਿੰਨਾ ਸੁਚੇਤ ਚਾਹੀਦਾ ਹੈ। ਗੱਡੀਆਂ ਲੰਘਾਉਣ ਵਾਲਾ ਸੌਂ ਜਾਏ ਤਾਂ ਗੱਡੀਆਂ ਦਾ ਕੀ ਹਾਲ ਹੋਵੇਗਾ। ਦਸਾਂ ਇੰਦਰੀਆਂ ਨੂੰ ਚਲਾਉਣ ਵਾਲਾ ਮਨ ਸੌਂ ਗਿਆ ਹੈ।

*ਮਨੁ ਸੋਇਆ ਮਾਇਆ ਬਿਸਮਾਦਿ ।* (ਗਉੜੀ ਮ : ੫, ਪੰਨਾ ੧੯੨)

ਜਦੋਂ ਮਨ ਹੀ ਸੁੱਤਾ ਹੈ ਤਾਂ ਫਿਰ ਇੰਦ੍ਰੇ ਵੀ ਸੁੱਤੇ ਹਨ।

ਮੈਂ ਸੁਣਿਆ ਹੈ ਇਕ ਉਸਤਾਦ ਨੂੰ ਨੀਂਦ ਵਿਚ ਗੱਲਾਂ ਕਰਨ ਦੀ ਆਦਤ ਸੀ ਤੇ ਉਸਦੇ ਪੁੱਤਰ ਨੂੰ ਵੀ ਨੀਂਦਰ ਵਿਚ ਤੁਰਨ ਦੀ ਤੇ ਗੱਲਾਂ ਕਰਨ ਦੀ ਆਦਤ ਸੀ। ਸੁੱਤਾ-ਸੁੱਤਾ ਹੀ ਇਕ ਦਿਨ ਬਾਪ ਪੁੱਤਰ ਨੂੰ ਕਹਿ ਰਿਹਾ ਸੀ, ਚੰਗਾ ਬੇਟਾ ਮੈਂ ਬੱਚਿਆਂ ਨੂੰ ਪੜ੍ਹਾਉਣ ਜਾ ਰਿਹਾ ਹਾਂ। ਤੇ ਬੱਚਾ ਕਹਿ ਰਿਹਾ ਸੀ ਜਾਓ ਪਿਤਾ ਜੀ ਮੈਂ ਪੜ੍ਹ ਕੇ ਆ ਰਿਹਾ ਹਾਂ। ਸੁੱਤਾ-ਸੁੱਤਾ ਹੀ ਇਕ ਪੜ੍ਹਾਉਣ ਜਾ ਰਿਹਾ ਹੈ ਤੇ ਇਕ ਪੜ੍ਹ ਕੇ ਆ ਰਿਹਾ ਹੈ। ਕੀ ਬਣਿਆ ਹੋਵੇਗਾ ਉਸ ਸਕੂਲ ਦਾ, ਆਪ ਹੀ ਅੰਦਾਜ਼ਾ ਲਗਾ ਸਕਦੇ ਹਾਂ।

ਐਸੇ ਸਮੇਂ ਤੇ ਆਤਮਾ ਬੇਵਸ ਹੋ ਜਾਂਦੀ ਹੈ ਕਿ ਮਨ ਵੀ ਸੁੱਤਾ ਪਿਆ ਹੈ। ਸਰੀਰ ਵੀ ਸੁੱਤਾ ਪਿਆ ਹੈ। ਜਿਸ ਅਨੁਭਵ ਵਾਸਤੇ ਇਹ ਸਰੀਰ ਮਿਲਿਆ ਸੀ ਉਹ ਤਾਂ ਅਨੁਭਵ ਹੋਇਆ ਹੀ ਨਹੀਂ। ਇਥੇ ਆਤਮਾ ਦੇ ਅੰਦਰੋਂ ਅਰਦਾਸ ਨਿਕਲਦੀ ਹੈ। ਸਤਿਗੁਰੂ ਇਸ ਅਰਦਾਸ ਨੂੰ ਸੁਣਦਾ ਹੈ ਤੇ ਮਨ ਨੂੰ ਜਗਾ ਦਿੰਦਾ ਹੈ।

*ਜਾਗੁ ਲੇਹੁ ਰੇ ਮਨ ਜਾਗਨ ਹਾਰੇ ॥* (ਆਸਾ ਮ : ੫, ਪੰਨਾ ੩੮੭)

ਜਦੋਂ ਮਨ ਜਾਗ ਪੈਂਦਾ ਹੈ ਇੰਦਰੀਆਂ ਨੂੰ ਠੀਕ ਪ੍ਰੇਰਨਾ ਮਿਲਦੀ ਹੈ ਤੇ ਸਾਰੇ ਇੰਦ੍ਰੇ ਤੇ ਮਨ ਜਦੋਂ ਠੀਕ ਕਾਰ ਵਿਚ ਲੱਗਦੇ ਹਨ ਗਿਆਨ ਇੰਦ੍ਰੇ ਰੱਬੀ ਖੋਜ ਵਿਚ ਲਗਦੇ ਹਨ, ਕਰਮ ਇੰਦ੍ਰੇ ਸੇਵਾ ਵਿਚ ਲੱਗੇ ਹੁੰਦੇ ਹਨ। ਮਨ ਤੋਂ ਇਹ ਧੋਖਾ ਉਤਰ ਜਾਂਦਾ ਹੈ ਕਿ ਮੈਂ ਤੇ ਸਰੀਰ ਨੇ ਸਦਾ ਇਕੱਠੇ ਰਹਿਣਾ ਹੈ। ਅਰਦਾਸ ਵਾਲਾ ਮਨ ਫਿਰ ਸਰੀਰ ਕੋਲੋਂ ਉਹ ਕੰਮ ਲੈਂਦਾ ਹੈ ਜਿਸ ਨਾਲ ਪ੍ਰਮਾਤਮਾ ਦਾ ਅਨੁਭਵ ਹੋਵੇ। ਸੁੱਤੇ ਮਨ ਨੂੰ ਮਾਇਆ ਦੇ ਠੱਗੇ ਮਨ ਨੂੰ ਸਿਰਫ ਦੁਖ ਦਾ ਅਨੁਭਵ ਹੈ ਜੋ ਵਿਸ਼ੇ ਵਿਕਾਰਾਂ ਵਿਚ ਗਲੇ ਸੜੇ ਸਰੀਰ-ਰਾਹੀਂ ਇਸਨੂੰ ਮਿਲਿਆ ਹੈ। ਪਰ ਅਰਦਾਸ ਰਾਹੀਂ ਜਾਗੇ ਹੋਏ ਮਨ ਨੂੰ ਆਤਮਕ ਅਨੰਦ ਦਾ ਅਨੁਭਵ ਹੈ ਜਿਸ ਦੇ ਮਿਲਣ 'ਤੇ ਇਹ ਮਨ ਸਰੀਰ ਦਾ ਵੀ ਧੰਨਵਾਦ ਕਰਦਾ ਹੈ ਕਿ ਤੂੰ ਮੈਨੂੰ ਮੰਜ਼ਲ 'ਤੇ ਪਹੁੰਚਾ ਦਿੱਤਾ ਹੈ।

ਮਾਇਆ ਦੇ ਮੋਹ ਰਾਹੀਂ ਠੱਗਿਆ ਮਨ ਸਰੀਰ 'ਤੇ ਗਿਲਾ ਕਰਦਾ ਹੈ ਕਿ ਤੁਸੀਂ ਮੈਨੂੰ ਠੀਕ ਸਾਥ ਨਹੀਂ ਦਿੱਤਾ। ਪਰ ਇੰਦਰੀਆਂ ਦੇ ਵਸ ਦੀ ਗੱਲ ਕੋਈ ਨਹੀਂ ਜਿਵੇਂ ਮਨ ਨੇ ਇਨ੍ਹਾਂ ਦੀ ਵਰਤੋਂ ਕੀਤੀ ਹੈ ਉਸੇ ਪਾਸੇ ਇਹ ਤੁਰ ਪਈਆਂ ਹਨ। ਮਨ ਨੇ ਕਿਹਾ ਹੈ, ਜੂਏ ਘਰ ਚਲੋ, ਲੱਤਾਂ ਤਾਂ ਚਲ ਪਈਆਂ ਹਨ। ਮਨ ਨੇ ਕਿਹਾ ਹੈ, ਸ਼ਰਾਬ ਖਾਨੇ ਚਲੋ, ਪੈਰ ਤਾਂ ਤੁਰ ਪਏ ਹਨ। ਮਨ ਨੇ ਕਿਹਾ ਹੈ, ਬੁਰਾ ਵੇਖੋ, ਅੱਖਾਂ ਨੇ ਤਾਂ ਵੇਖਿਆ ਹੈ। ਮਨ ਨੇ ਕਿਹਾ ਹੈ, ਝੂਠ ਬੋਲ, ਰਸਨਾ ਨੇ ਬੋਲ ਦਿੱਤਾ ਹੈ। ਮਨ ਨੇ ਕਿਹਾ ਹੈ, ਨਿੰਦਾ ਚੁਗਲੀ ਸੁਣੋ, ਕੰਨਾਂ ਨੇ ਤਾਂ ਸੁਣੀ ਹੈ। ਮਨ ਨੇ ਕਿਹਾ ਹੈ, ਗੁਰਦੁਆਰੇ ਚੱਲੋ, ਪੈਰ ਤਾਂ ਚਲ ਪਏ ਹਨ। ਮਨ ਨੇ ਕਿਹਾ ਹੈ, ਸਾਧ-ਸੰਗਤ ਦੇ ਦਰਸ਼ਨ ਕਰੋ, ਨੇਤਰਾਂ ਨੇ ਤਾਂ ਕੀਤੇ ਹਨ। ਮਨ ਨੇ ਕਿਹਾ ਹੈ, ਬਾਣੀ ਸੁਣੋ, ਕੰਨਾਂ ਨੇ ਤਾਂ ਸੁਣੀ ਹੈ। ਮਨ ਨੇ ਕਿਹਾ ਹੈ, ਨਾਮ ਜਪ, ਰਸਨਾ ਨੇ ਤਾਂ ਜਪਿਆ ਹੈ। ਇਹ ਤਾਂ ਧੋਖਾ ਕੀਤਾ ਹੈ ਤਾਂ ਮਨ ਨੇ, ਚੰਗਾ ਕੀਤਾ ਹੈ ਤਾਂ ਮਨ ਨੇ। ਕਬੀਰ ਸਾਹਿਬ ਜੀ ਨੇ ਤਾਂ ਹੀ ਇਕ ਮੁੰਡੀਆ ਸਾਧੂ ਨੂੰ ਕਿਹਾ ਸੀ :

*ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥*
*ਜੋ ਕਿਛੁ ਕੀਆ ਸੁ ਮਨ ਕੀਆ ਮੂੰਡਾ ਮੂੰਡੁ ਅਜਾਂਇ ॥*

(ਪੰਨਾ ੧੩੬੯)

ਮਾਇਆ ਦੇ ਧੋਖੇ ਵਿਚ ਮਨ ਗਲਤ ਹੁਕਮ ਕਰੀ ਗਿਆ ਹੈ। ਹੁਣ ਲੇਖਾ ਦੇਣਾ ਪਿਆ ਹੈ। ਜਿਹੜੀਆਂ ਗਲਤੀਆਂ ਕੀਤੀਆਂ ਸਨ ਉਹ ਸਾਹਮਣੇ ਆ ਗਈਆਂ ਹਨ। ਮਨ ਦੀ ਹਰ ਗਲਤੀ ਪ੍ਰੇਸ਼ਾਨੀ ਬਣ ਕੇ ਸਾਹਮਣੇ ਆ ਜਾਂਦੀ ਹੈ। ਪ੍ਰੇਸ਼ਾਨ ਮਨ ਫਿਰ ਅਰਦਾਸ ਰਾਹੀਂ ਆਪਣੇ ਮਾਲਕ ਕੋਲੋਂ ਸਹਾਇਤਾ ਮੰਗਦਾ ਹੈ। ਫਿਰ ਮਾਲਕ ਬਹੁੜਦਾ ਹੈ ਫਿਰ ਅਰਦਾਸੀਏ ਦੀ ਇਹ ਅਵਸਥਾ ਹੁੰਦੀ ਹੈ। ਇੰਦ੍ਰੇ ਆਕੀ ਨਹੀਂ ਹੁੰਦੇ, ਵਸ ਵਿਚ ਹੁੰਦੇ ਹਨ। ਪੰਜਾਂ ਕਾਮ ਆਦਿਕਾਂ ਦਾ ਉਹ ਨਾਸ ਕਰ ਦਿੰਦਾ ਹੈ। ਨਾਮਦੇਵ ਜੀ ਕਹਿੰਦੇ ਹਨ ਮੇਰੇ ਸਰੀਰ ਦੀਆਂ ਬਹੱਤਰ ਹਜ਼ਾਰ ਨਾੜੀਆਂ ਅੰਮ੍ਰਿਤ ਨਾਲ ਭਰਪੂਰ ਹਨ। ਮੈਂ ਜ਼ਹਿਰ ਨੂੰ ਮਾਰ ਕੇ ਆਪਣੇ ਸਰੀਰ ਵਿਚੋਂ ਬਾਹਰ ਕੱਢ ਦਿੱਤਾ ਹੈ। ਹੁਣ ਮੈਂ ਜਨਮ ਮਰਨ ਦੇ ਗੇੜ ਵਿਚ ਨਹੀਂ ਆਵਾਂਗਾ। ਮੈਂ ਅੰਮ੍ਰਿਤ ਰੂਪ ਬਾਣੀ ਹਿਰਦਿਉਂ ਉਚਾਰਨ ਕਰਦਾ ਹਾਂ ਤੇ ਆਪਣੇ ਮਨ ਨੂੰ ਸਮਝਾਉਂਦਾ ਹਾਂ।

*ਦਸ ਬੈਰਾਗਨਿ ਮੋਹਿ ਬਸਿ ਕੀਨੀ ਪੰਚਹੁ ਕਾ ਮਿਟਨਾਵਉ*
*ਸਤਰਿ ਦੋਇ ਭਰੇ ਅੰਮ੍ਰਿਤਸਰਿ ਬਿਖੁ ਕਉ ਮਾਰਿ ਕਢਾਵਉ ।*
*ਪਾਛੈ ਬਾਹੁਰਿ ਨਾ ਆਵਨੁ ਪਾਵਉ ॥*
*ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥*

(ਧਨਾਸਰੀ ਨਾਮਦੇਵ ਜੀ, ਪੰਨਾ ੬੯੩)

ਜਿਵੇਂ ਕੋਈ ਸੱਜਣ ਸਮਝ ਲੈਂਦਾ ਹੈ ਮੇਰੀ ਗੱਡੀ ਵੱਧ ਤੋਂ ਵੱਧ ਚਾਰ ਸਾਲ ਚੱਲ ਜਾਏਗੀ। ਫਿਰ ਉਹ ਚਾਰ ਸਾਲ ਉਸ ਕੋਲੋਂ ਠੀਕ ਕੰਮ ਲੈਂਦਾ ਹੈ। ਪਰ ਜਿਹੜਾ ਬੰਦਾ ਇਹ ਸਮਝੇ ਕਿ ਮੈਂ ਹੀ ਗੱਡੀ ਹਾਂ ਉਹ ਕੀ ਕੰਮ ਲਵੇਗਾ। ਜਿਹੜਾ ਮਨ

ਵਿਚ ਗੱਲ ਸਮਝ ਲਵੇ ਕਿ ਇਹ ਸਰੀਰ ਏਨੇ ਕੁ ਸਾਲ ਚੱਲ ਸਕਦਾ ਹੈ ਉਹ ਇਸ ਪਾਸੋਂ ਠੀਕ ਕੰਮ ਲਵੇਗਾ। ਪਰ ਸਰੀਰ ਦਾ ਤਾਂ ਪਲ ਦਾ ਵੀ ਭਰੋਸਾ ਨਹੀਂ। ਪਰ ਫਿਰ ਵੀ ਹਰ ਦੇਸ਼ ਨੇ ਸਰੀਰਾਂ ਦੀ ਉਮਰ ਨਿਸ਼ਚਿਤ ਕੀਤੀ ਹੈ। ਘੱਟੋ-ਘੱਟ ਬੰਦਾ ਇੰਨਾ ਹੀ ਸਮਝ ਲਵੇ ਕਿ ਸਰੀਰ ਬਿਨਸਨਹਾਰ ਹੈ ਭਾਵੇਂ ਸੌ ਸਾਲ ਬਾਅਦ ਹੀ ਸਹੀ। ਬਿਨਸਨਹਾਰ ਮੰਨਣ ਤੋਂ ਬਾਅਦ ਅਗਲੀ ਯਾਤਰਾ ਸ਼ੁਰੂ ਹੋ ਸਕਦੀ ਹੈ। ਪਰ ਮਨ ਤਾਂ ਮੰਨਦਾ ਹੀ ਨਹੀਂ ਕਿ ਸਰੀਰ ਬਿਨਸਨਹਾਰ ਹੈ। ਮਨ ਤਾਂ ਸਰੀਰ ਨੂੰ ਸਦਾ ਥਿਰ ਰਹਿਣ ਵਾਲਾ ਮੰਨਦਾ ਹੈ। ਜੇ ਮੰਨਦਾ ਵੀ ਹੈ ਤਾਂ ਫਿਰ ਮਾਇਆ ਦਾ ਇਕ ਹੋਰ ਧੋਖਾ ਖੜ੍ਹਾ ਹੋ ਜਾਂਦਾ ਹੈ ਕਿ ਜਾਣਾ ਤਾਂ ਹੈ ਪਰ ਪਤਾ ਨਹੀਂ ਕਦੋਂ ਜਾਣਾ ਹੈ। ਮੈਂ ਸੁਣਿਆ ਹੈ, ਇਕ ਪਤੀ-ਪਤਨੀ ਝਗੜਦੇ ਰਹਿੰਦੇ ਸਨ। ਇਕ ਦਿਨ ਪਤੀ ਨੇ ਕਿਹਾ ਮੈਂ ਮਰਨ ਚਲਿਆ ਹਾਂ। ਰੋਜ਼ ਕਹਿੰਦਾ ਸੀ ਅੱਜ ਪਤਨੀ ਨੇ ਕਿਹਾ, ਜਾਓ। ਥੋੜ੍ਹਾ ਤੁਰਿਆ, ਫਿਰ ਵਾਪਸ ਆ ਗਿਆ। ਪਤਨੀ ਕਹਿਣ ਲੱਗੀ, ਕਿਉਂ ਇਰਾਦਾ ਬਦਲ ਗਿਆ ਹੈ। ਕਹਿਣ ਲੱਗਾ, ਨਹੀਂ ਮਰਦਾਂ ਦੇ ਇਰਾਦੇ ਨਹੀਂ ਬਦਲਦੇ। ਸੂਰਬੀਰ ਬਚਨ ਦੇ ਬਲੀ ਹੁੰਦੇ ਹਨ। ਜੋ ਇਕ ਵਾਰੀ ਕਹਿ ਦਿੱਤਾ ਸੋ ਕਹਿ ਦਿੱਤਾ, ਮਰਨ ਤਾਂ ਜ਼ਰੂਰ ਜਾਵਾਂਗਾ ਤੇ ਮਰਾਂਗਾ ਗੱਡੀ ਥੱਲੇ ਆ ਕੇ। ਪਤਨੀ ਨੇ ਕਿਹਾ ਜਾਓ ਕੋਈ ਫਿਕਰ ਨਹੀਂ। ਕਹਿਣ ਲੱਗਾ ਫਿਰ ਚਾਰ ਫੁਲਕੇ ਪਕਾ ਦੇ। ਪਤਨੀ ਨੇ ਪੁਛਿਆ ਜਦੋਂ ਮਰਨਾ ਹੀ ਹੈ ਤਾਂ ਫਿਰ ਫੁਲਕਿਆਂ ਦਾ ਕੀ ਕੰਮ ਹੈ। ਕਹਿਣ ਲੱਗਾ ਅੱਜ ਕੱਲ੍ਹ ਗੱਡੀਆਂ ਬੜੀਆਂ ਲੇਟ ਹੋ ਜਾਂਦੀਆਂ ਹਨ, ਇੰਨਾ ਚਿਰ ਕੌਣ ਭੁੱਖਾ ਬੈਠਾ ਰਹੇ। ਦੁਨੀਆ ਦੇ ਦੁੱਖਾਂ ਤੋਂ ਤੰਗ ਆ ਕੇ, ਮਾਇਆ ਦੇ ਝਗੜੇ ਤੋਂ ਤੰਗ ਆ ਕੇ ਸ਼ਬਦ ਦੁਆਰਾ ਮਰਨ ਲਈ ਗੁਰੂ ਦਰ ਆਉਣ ਲਈ ਤਾਂ ਤਿਆਰ ਹੋ ਜਾਂਦਾ ਹੈ ਪਰ ਫਿਰ ਧਿਆਨ ਆ ਜਾਂਦਾ ਹੈ, ਪਤਾ ਨਹੀਂ ਮੌਤ ਰੂਪੀ ਗੱਡੀ ਕਿੰਨੀ ਲੇਟ ਹੋ ਜਾਵੇ। ਅਜੇ ਸੰਸਾਰ ਹੋਰ ਵੇਖ ਲਵਾਂ, ਕੋਈ ਕਲੇਸ਼ ਰੂਪੀ, ਵਿਕਾਰ ਰੂਪੀ ਚਾਰ ਫੁਲਕੇ ਹੋਰ ਖਾ ਜਾਵਾਂ। ਪਰ ਜਦੋਂ ਅਰਦਾਸ ਵਿਚ ਜੁੜਦਾ ਹੈ ਫਿਰ ਅੰਦਰੋਂ ਬਲ ਮਿਲਦਾ ਹੈ ਤੇ ਮਨੁੱਖ ਤੁਰ ਹੀ ਪੈਂਦਾ ਹੈ।

*ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨਾ ਲੀਜੈ ਕੋਇ ॥*
*ਪਾਛੈ ਪਾਉ ਨਾ ਦੀਜੀਐ ਆਗੈ ਹੋਇ ਸੁ ਹੋਇ ॥ ੧੧੬ ॥*

(ਪੰਨਾ ੧੩੭੦)

ਫਿਰ ਤਾਂ ਇਹ ਮਨ ਮੰਨ ਜਾਂਦਾ ਹੈ ਜਿਸ ਸਰੀਰ ਨੂੰ ਮੈਂ ਆਪਣਾ ਮੰਨ ਕੇ ਇਸ ਦੇ ਪਾਲਨ-ਪੋਸਨ ਵਾਸਤੇ ਅਨੇਕਾਂ ਪਾਪ ਕੀਤੇ ਹਨ, ਇਹ ਸਦਾ ਨਹੀਂ ਰਹਿਣਾ, ਮੈਨੂੰ ਇਸਦੀ ਸਹੀ ਵਰਤੋਂ ਕਰਨੀ ਚਾਹੀਦੀ ਸੀ।

ਅਰਦਾਸ ਵਿਚ ਜੁੜਿਆ ਮਨ ਫਿਰ ਭੁਲਦਾ, ਪਛਤਾਵਾ ਕਰਦਾ ਹੋਇਆ ਆਪਣੇ ਸਰੀਰ ਨੂੰ ਵੀ ਕਹਿੰਦਾ ਹੈ ਕਿ :

*ਏ ਸਰੀਰਾ ਮੇਰਿਆ ਇਸ ਜਗ ਮਹਿ ਆਇਕੈ ਕਿਆ ਤੁਧੁ ਕਰਮ ਕਮਾਇਆ ॥*

(ਅਨੰਦ, ਪੰਨਾ ੯੨੧)

ਮਾਇਆ ਦੇ ਧੋਖੇ ਵਿਚ ਫਸਿਆ ਹੋਇਆ ਮਨ ਇੰਦਰੀਆਂ ਦਾ ਗ਼ੁਲਾਮ ਹੋ ਜਾਂਦਾ ਹੈ ਪਰ ਅਰਦਾਸ ਵਿਚ ਜਾਗਿਆ ਹੋਇਆ ਮਨ ਸਤਿਗੁਰੂ ਦੀ ਸੰਗਤ ਵਿਚ ਹੁੰਦਾ ਹੈ ਅਤੇ ਇੰਦਰੀਆਂ ਦਾ ਮਾਲਕ ਹੁੰਦਾ ਹੈ। ਪਹਿਲਾਂ ਇੰਦਰੀਆਂ ਮਨ ਨੂੰ ਚਲਾਉਂਦੀਆਂ ਸਨ ਪਰ ਹੁਣ ਤਾਂ ਇਹ ਇੰਦਰੀਆਂ ਨੂੰ ਚਲਾ ਰਿਹਾ ਹੈ। ਇਹ ਸਭ ਅਰਦਾਸ ਦੀਆਂ ਬਰਕਤਾਂ ਹਨ। ਅਰਦਾਸ ਵਿਚ ਇਹ ਹਾਰਦਿਕ ਅਵਸਥਾ ਹੁੰਦੀ ਹੈ :

*ਰਾਖ ਲੇਹੁ ਮੋਹਿ ਰਾਖਨਹਾਰੇ । ਸਾਹਿਬ ਸੰਤ ਸਹਾਇ ਪਿਆਰੇ ।*
*ਦੀਨ ਬੰਧ ਦੁਸ਼ਟਨ ਕੇ ਹੰਤਾ । ਤੁਮਹੋ ਪੁਰੀ ਚਤੁਰ ਦਸ ਕੰਤਾ।*

ਉਸ ਪ੍ਰਮਾਤਮਾ ਦੇ ਦਰ 'ਤੇ ਡਿੱਗਣਾ ਤੇ ਦੁਹਾਈ ਦੇਣੀ ਕਿ ਹੇ ਪ੍ਰਮਾਤਮਾ ਮੈਨੂੰ ਰੱਖ ਲੈ–ਇਹੀ ਅਰਦਾਸ ਹੈ। ਇਸ ਭਾਵਨਾ ਨੂੰ ਕੋਈ ਅੱਖਰਾਂ ਰਾਹੀਂ ਪ੍ਰਗਟ ਕਰ ਸਕੇ ਤਾਂ ਠੀਕ ਹੈ, ਪਰ ਜਿਨ੍ਹਾਂ ਨੂੰ ਰੱਬ ਨੇ ਅੱਖਰ ਨਹੀਂ ਦਿੱਤੇ ਉਨ੍ਹਾਂ ਦੀ ਬਿਨਾਂ ਬੋਲਿਆਂ ਵੀ ਇਹ ਭਾਵਨਾ ਅਰਦਾਸ ਬਣ ਗਈ ਅਤੇ ਪ੍ਰਵਾਨ ਹੋਈ ਹੈ।

ਜਦੋਂ ਕਿਸੇ ਦੀ ਇਹ ਭਾਵਨਾ ਬਣਦੀ ਹੈ ਤਾਂ ਉਹ ਰੱਖਿਆ ਕਰਦਾ ਹੈ। ਜਦੋਂ ਆਸਰਾ-ਪਰਨਾ ਉਹੀ ਹੋਵੇ। ਅਰਦਾਸ ਦੀ ਇਹ ਅਵਸਥਾ ਹੈ, ਜਦੋਂ ਹੋਰ ਕਿਸੇ ਦੂਸਰੇ ਦੀ ਆਸ 'ਤੇ ਟੇਕ ਨਹੀਂ ਰਹਿ ਜਾਂਦੀ, ਹਿਰਦੇ ਵਿਚੋਂ ਇਹ ਆਵਾਜ਼ ਆਉਂਦੀ ਹੈ :

*ਹਉ ਨਾ ਛੋਡਉ ਕੰਤ ਪਾਸਰਾ ॥*
*ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥*

(ਸੂਹੀ ਮ : ੫, ਪੰਨਾ ੭੬੧)

ਅਰਦਾਸ ਕਰਨ ਵਾਲਾ ਉਸ ਸਮਰੱਥ ਦੇ ਅੱਗੇ ਇੰਨਾ ਨਿਮਾਣਾ ਤੇ ਨਿਤਾਣਾ ਹੋ ਕੇ ਜੋਦੜੀ ਕਰਦਾ ਹੈ ਕਿ ਹੇ ਪ੍ਰਮਾਤਮਾ ਹੁਣ ਮੈਂ ਜੋ ਕਹਿ ਰਿਹਾ ਹਾਂ ਇਹ ਵੀ ਮੈਂ ਤੇਰਾ ਬੋਲਾਇਆ ਹੀ ਬੋਲਦਾ ਹਾਂ :

*ਬੋਲਾਇਆ ਬੋਲੀ ਤੇਰਾ ਤੂੰ ਸਾਹਿਬੁ ਗੁਣੀ ਗਹੇਰਾ ॥*

(ਸੋਰਠਿ ਮ : ੫, ਪੰਨਾ ੬੨੩)

ਇਥੇ ਕੋਈ ਆਪਣੀ ਸਿਆਣਪ, ਸਮਰੱਥਾ ਚਤੁਰਾਈ ਨਹੀਂ ਰਹਿ ਜਾਂਦੀ। ਇਕ ਹੀ ਬੇਨਤੀ ਹੁੰਦੀ ਹੈ ਕਿ ਮੈਨੂੰ ਬਚਾ ਲੈ :

*ਬਖਸ਼ਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥*

(ਗਉੜੀ ਬਾਵਨ ਅਖਰੀ ਮ : ੫, ਪੰਨਾ ੨੩੧)

ਸਿੱਖ ਇਤਿਹਾਸ ਵਿਚ ਬੇਅੰਤ ਸਾਖੀਆਂ ਹਨ ਕਿ ਸਤਿਗੁਰੂ ਨੇ ਅਰਦਾਸ ਸੁਣੀ ਤੇ ਸੇਵਕ ਦੇ ਕਾਰਜ ਰਾਸ ਕਰ ਦਿੱਤੇ। ਅਰਦਾਸ ਇਕੱਲਾ ਸਿੱਖ ਵੀ ਕਰਦਾ ਹੈ, ਅਰਦਾਸ ਸੰਗਤ ਵਿਚ ਵੀ ਹੁੰਦੀ ਹੈ।

ਗੁਰੂ ਨਾਨਕ ਦੇਵ ਜੀ ਅਰਦਾਸ ਕਰਦੇ ਰਹੇ ਅਤੇ ਸਿੱਖਾਂ ਨੂੰ ਵੀ ਅਰਦਾਸ ਕਰਨ ਲਈ ਹੁਕਮ ਕੀਤਾ ਸੀ।



## ੧੯

# ਸਿੱਖ ਧਰਮ ਅਰਦਾਸ ਦਾ ਧਰਮ

ਸਿੱਖ ਧਰਮ ਵਿਚ ਅਰਦਾਸ ਦੀ ਬੜੀ ਮਹਾਨਤਾ ਹੈ। ਸੱਚ ਤਾਂ ਇਹ ਹੈ ਕਿ ਸਿੱਖ ਧਰਮ ਹੈ ਹੀ ਅਰਦਾਸ ਦਾ ਧਰਮ। ਇਸ ਧਰਮ ਦੀ ਜੜ੍ਹ ਹੀ ਅਰਦਾਸ ਹੈ, ਪ੍ਰਾਰਥਨਾ ਹੈ। ਕੋਈ ਵੀ ਕਾਰਜ ਆਰੰਭ ਕਰਨਾ ਹੋਵੇ ਭਾਵੇਂ ਇਕੱਲਾ ਸਿੱਖ ਹੋਵੇ ਭਾਵੇਂ ਸਮੁੱਚਾ ਖ਼ਾਲਸਾ ਪੰਥ ਹੋਵੇ, ਸਿੱਖ ਦਾ ਕਾਰਜ ਅਰਦਾਸ ਨਾਲ ਹੀ ਆਰੰਭ ਹੁੰਦਾ ਹੈ ਅਤੇ ਸੰਪੂਰਨਤਾ ਵੇਲੇ ਵੀ ਅਰਦਾਸ ਹੁੰਦੀ ਹੈ।

ਸਿੱਖ ਦੇ ਘਰ ਬੱਚੇ ਬੱਚੀ ਨੇ ਜਨਮ ਲਿਆ ਹੈ ਤਾਂ ਅਰਦਾਸ ਹੁੰਦੀ ਹੈ। ਜੇ ਬੱਚਾ ਬਿਮਾਰ ਹੋ ਗਿਆ ਤਾਂ ਅਰੋਗਤਾ ਲਈ ਅਰਦਾਸ ਹੁੰਦੀ ਹੈ। ਜੇ ਬੱਚਾ ਠੀਕ ਹੋ ਗਿਆ ਤਾਂ ਸ਼ੁਕਰਾਨੇ ਦੀ ਅਰਦਾਸ ਹੁੰਦੀ ਹੈ। ਬੱਚੇ ਦੀ ਵਿਦਿਆ ਸ਼ੁਰੂ ਹੋਈ ਤਾਂ ਅਰਦਾਸ ਹੈ। ਬੱਚਾ ਇਮਤਿਹਾਨ ਦੇਣ ਜਾ ਰਿਹਾ ਹੈ ਤਾਂ ਅਰਦਾਸ ਹੁੰਦੀ ਹੈ। ਪਾਸ ਹੋ ਗਿਆ ਤਾਂ ਸ਼ੁਕਰਾਨੇ ਦੀ ਅਰਦਾਸ ਹੈ। ਨੌਕਰੀ 'ਤੇ ਲੱਗ ਗਿਆ ਹੈ ਤਾਂ ਅਰਦਾਸ ਹੈ, ਕਮਾਈ ਵਿਚ ਪ੍ਰਮਾਤਮਾ ਨੇ ਬਰਕਤ ਪਾਈ ਹੈ ਤਾਂ ਸ਼ੁਕਰਾਨੇ ਦੀ ਅਰਦਾਸ ਹੈ।

ਕੁੜਮਾਈ ਹੋ ਗਈ ਤਾਂ ਅਰਦਾਸ ਹੈ, ਅਨੰਦ ਕਾਰਜ ਹੈ ਤਾਂ ਅਰਦਾਸ ਹੈ। ਅੱਗੋਂ ਆਪਣੇ ਬੱਚਿਆਂ ਦੇ ਕਾਰਜਾਂ ਵਾਸਤੇ ਸਿੱਖ ਨਿੱਤ ਅਰਦਾਸ ਕਰਦਾ ਹੈ। ਜੀਵਨ ਵਿਚ ਹਰ ਦੁੱਖ-ਸੁੱਖ ਵੇਲੇ ਅਰਦਾਸ ਕਰਦਾ ਹੈ। ਸਿੱਖ ਅੰਮ੍ਰਿਤ ਵੇਲੇ ਜਦੋਂ ਉੱਠਦਾ ਹੈ, ਇਸ਼ਨਾਨ ਕਰਕੇ ਨਿਤਨੇਮ ਕਰਦਾ ਹੈ ਤਾਂ ਅਰਦਾਸ ਕਰਦਾ ਹੈ। ਪ੍ਰਮਾਤਮਾ ਦਾ ਸ਼ੁਕਰਾਨਾ ਕਰਦਾ ਹੈ। ਫਿਰ ਸੰਗਤ ਵਿਚ ਆਉਂਦਾ ਹੈ ਉੱਥੇ ਵੀ ਜੇ ਗ੍ਰੰਥੀ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੈ ਤਾਂ ਅਰਦਾਸ ਕੀਤੀ ਹੈ। ਕਥਾ ਕੀਰਤਨ ਸਤਸੰਗ ਦੀ ਸਮਾਪਤੀ ਵੇਲੇ ਫਿਰ ਅਰਦਾਸ ਦੀ ਮੋਹਰ ਲੱਗਦੀ ਹੈ।

ਅੰਮ੍ਰਿਤ ਤਿਆਰ ਹੁੰਦਾ ਹੈ ਤਾਂ ਆਰੰਭਤਾ ਦੀ ਅਰਦਾਸ ਹੈ। ਤਿਆਰ ਹੋ ਗਿਆ, ਸ਼ੁਕਰਾਨੇ ਦੀ ਤੇ ਅੰਮ੍ਰਿਤ ਛਕਾਉਣ ਲਈ ਆਗਿਆ ਦੀ ਅਰਦਾਸ ਹੈ। ਅਖ਼ੀਰ ਫਿਰ ਸ਼ੁਕਰਾਨੇ ਦੀ ਅਰਦਾਸ ਹੈ। ਜਿਊਂਦੇ ਜੀਅ ਅਸੀਂ ਵਿਅਕਤੀਗਤ

ਜਾਂ ਜਮਾਤੀ ਅਰਦਾਸ ਸੰਗਤੀ ਅਰਦਾਸ ਵਿਚ ਹਾਜ਼ਰ ਹੁੰਦੇ ਹੀ ਹਾਂ। ਜਿਸ ਵੇਲੇ ਕੋਈ ਸਿੱਖ ਚੜ੍ਹਾਈ ਕਰਦਾ ਹੈ, ਅਕਾਲ ਚਲਾਣਾ ਕਰ ਜਾਂਦਾ ਹੈ ਫਿਰ ਸੰਗਤ ਅਰਦਾਸ ਕਰਦੀ ਹੈ। ਭਾਵ ਸਪੱਸ਼ਟ ਹੈ ਕਿ ਸਿੱਖ ਦਾ ਜੀਵਨ, ਜਨਮ ਤੋਂ ਲੈ ਕੇ ਅਖ਼ੀਰ ਤਕ ਅਰਦਾਸ ਦਾ ਜੀਵਨ ਹੈ। ਸਿੱਖ ਦਾ ਜੀਵਨ ਇਕ ਐਸੀ ਯਾਤਰਾ ਹੈ, ਭਵਸਾਗਰ ਦੀ ਯਾਤਰਾ ਹੈ ਜੋ ਕਿ ਸਿੱਖ ਅਰਦਾਸ ਦੇ ਬੇੜੇ ਵਿਚ ਬੈਠਕੇ ਹੀ ਕਰ ਸਕਦਾ ਹੈ।

ਮਨੁੱਖ ਪਲ-ਪਲ ਮੁਸ਼ਕਲ ਵਿਚ ਫਸਦਾ ਹੈ। ਇਕ ਮੁਸ਼ਕਲ ਵਿਚੋਂ ਨਿਕਲਦਾ ਹੈ ਦੂਸਰੀ ਮੁਸ਼ਕਲ ਅੱਗੇ ਤਿਆਰ ਹੁੰਦੀ ਹੈ। ਜੀਵਨ ਇਕ ਐਸੀ ਰਣਭੂਮੀ ਹੈ, ਜੀਵਨ ਇਕ ਐਸਾ ਅਖਾੜਾ ਹੈ ਜਿਥੇ ਪਲ-ਪਲ ਜੂਝਣਾ ਪੈਂਦਾ ਹੈ। ਇਥੇ ਇਕ ਖ਼ਤਰਾ ਮੁੱਕਦਾ ਨਹੀਂ ਅੱਗੇ ਦੂਸਰਾ ਖ਼ਤਰਾ ਤਿਆਰ ਹੁੰਦਾ ਹੈ। ਇਕੱਲਾ ਮਨੁੱਖ ਤਾਂ ਘਬਰਾ ਜਾਂਦਾ ਹੈ ਇਥੇ ਮਨੁੱਖ ਸਹਾਰਾ ਲੋੜਦਾ ਹੈ। ਇਸਦਾ ਸਮੁੱਚਾ ਜੀਵਨ ਹੀ ਐਸਾ ਹੈ ਕਿ ਜਿਵੇਂ ਕੋਈ ਬੜੇ ਤ੍ਰਿਖੇ ਪ੍ਰਵਾਹ ਵਿਚ ਰੁੜ੍ਹਦਾ ਜਾ ਰਿਹਾ ਹੋਵੇ ਅਤੇ ਪਾਣੀ ਦੇ ਤ੍ਰਿਖੇ ਵੇਗ ਅੱਗੇ ਬੰਦਾ ਬੇਵਸ ਹੋ ਕੇ ਕੋਈ ਸਹਾਰਾ ਲੋੜੇ ਕਿ ਹੁਣ ਕਿਸੇ ਤਿਨਕੇ ਨੂੰ ਹੀ ਹੱਥ ਪੈ ਜਾਵੇ।

ਪ੍ਰਮਾਤਮਾ ਦੀ ਯਾਦ ਦੇ ਸਹਾਰੇ ਨੂੰ ਗੁਰਬਾਣੀ ਵਿਚ ਸਭ ਤੋਂ ਪਾਇਦਾਰ ਤੇ ਸਹਾਇਕ, ਨੇੜੇ ਤੋਂ ਨੇੜੇ ਦਾ ਆਸਰਾ ਮੰਨਿਆ ਗਿਆ ਹੈ।

ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਕਿ ਪ੍ਰਮਾਤਮਾ ਯਾਦ ਆ ਜਾਵੇ ਤਾਂ ਦੁੱਖਾਂ ਤਕਲੀਫਾਂ ਵਿਚ ਘਿਰੇ ਹੋਏ ਮਨੁੱਖ ਨੂੰ ਵੀ ਤੱਤੀ ਹਵਾ ਨਹੀਂ ਲੱਗਦੀ। ਬੇਸ਼ੱਕ ਸਾਰਾ ਜਗਤ ਹੀ ਦੁਸ਼ਮਣ ਹੋਵੇ ਸੱਜਣ ਮਿੱਤਰ ਮੂੰਹ ਫੇਰ ਜਾਣ। ਕਿਤੇ ਵੀ ਢੋਈ ਨਾ ਮਿਲੇ। ਕੰਗਾਲੀ ਦੀ ਭੁੱਖ ਦੀ ਪੀੜ ਹੋਵੇ, ਕਿਤੋਂ ਕੋਈ ਪੈਸਾ ਵੀ ਨਾ ਮਿਲੇ, ਕੋਈ ਹੌਸਲਾ ਧੀਰਜ ਦੇਣ ਵਾਲਾ ਵੀ ਨਾ ਹੋਵੇ। ਗ੍ਰਹਿਸਤ ਦੀਆਂ ਚਿੰਤਾਵਾਂ ਵਿਚ ਬੰਦਾ ਗ੍ਰਸਤ ਹੋਵੇ ਸਰੀਰ ਰੋਗੀ ਹੋਵੇ। ਨਾ ਮਨ ਨੂੰ ਚੈਨ ਆਵੇ ਨਾ ਰਾਤ ਨੀਂਦਰ ਆਵੇ। ਜਾਂ ਸਾਰੇ ਪਾਪਾਂ ਔਗਣਾਂ ਵਿਚ ਫਸਿਆ ਹੋਵੇ। ਸਾਰੇ ਪਾਪ ਕੀਤੇ ਹੋਣ ਧਾਰਮਿਕ ਗ੍ਰੰਥਾਂ ਦੀ ਬਾਣੀ ਵਲ ਕੰਨ ਨਾ ਦੇਵੇ। ਐਸੇ ਬੰਦੇ ਨੂੰ ਵੀ ਰੱਬ ਦੀ ਯਾਦ ਆ ਜਾਵੇ ਤਾਂ ਤਰ ਜਾਂਦਾ ਹੈ, ਤੱਤੀ ਹਵਾ ਨਹੀਂ ਲੱਗਦੀ।

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨਾ ਦੇਇ ॥*
*ਲਾਗੂ ਹੋਇ ਦੁਸਮਨਾ ਸਾਕ ਭਿ ਭਜਿ ਖਲੇ ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥*
*ਸਾਹਿਬੁ, ਨਿਤਾਣਿਆ ਕਾ ਤਾਣੁ ॥*
*ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣ ॥ ਰਹਾਉ ॥*

(ਸਿਰੀ ਰਾਗ ਮਹਲਾ ੫ ॥ ਪੰਨਾ ੬੯)

ਪ੍ਰਮਾਤਮਾ ਦੀ ਯਾਦ ਹੈ ਪ੍ਰਮਾਤਮਾ ਦੀ ਸਿਫ਼ਤ ਸਲਾਹ, ਪ੍ਰਮਾਤਮਾ ਦੀ ਵਡਿਆਈ ਹੀ ਪ੍ਰਮਾਤਮਾ ਦੀ ਸਿਫ਼ਤ ਹੈ। ਵਡਿਆਈ ਤੇ ਸਿਫ਼ਤ ਉਹ ਕਰਮ ਹੈ

ਜਿਸ ਕੋਲੋਂ ਕਿਸੇ ਦੂਸਰੇ ਨੂੰ ਸੁਖ ਮਿਲਿਆ ਹੋਵੇ। ਜਿਸਨੂੰ ਪ੍ਰਮਾਤਮਾ ਪਾਸੋਂ ਸੁਖ ਅਨੰਦ ਮਿਲਿਆ ਹੋਵੇ ਉਸਦੀ ਯਾਦ ਵੀ ਜ਼ਰੂਰੀ ਹੈ। ਅਸੀਂ ਯਾਦ ਰਾਹੀਂ ਉਨ੍ਹਾਂ ਪਿਆਰਿਆਂ ਦਾ ਸਾਥ ਵੀ ਲੈਂਦੇ ਹਾਂ ਜਿਨ੍ਹਾਂ ਨੂੰ ਸਾਡੇ ਤੋਂ ਪਹਿਲਾਂ ਪ੍ਰਮਾਤਮਾ ਦੀਆਂ ਮਿਹਰਾਂ ਬਖਸ਼ਿਸਾਂ ਪ੍ਰਾਪਤ ਹੋ ਚੁੱਕੀਆਂ ਹਨ। ਜਿਵੇਂ ਕੋਈ ਲੋੜਵੰਦ ਕਿਸੇ ਦਾਤੇ ਨੂੰ ਕਹਿੰਦਾ ਹੈ ਕਿ ਤੇਰੇ ਦਰੋਂ ਇਹ ਵੀ ਲੈ ਗਿਆ, ਇਹ ਵੀ ਲੈ ਗਿਆ, ਉਨ੍ਹਾਂ ਨੂੰ ਵੇਖ ਕੇ ਮੈਂ ਵੀ ਤੇਰੇ ਦਰ 'ਤੇ ਆ ਗਿਆ ਹਾਂ। ਤੂੰ ਜਿਥੇ ਇਤਨਿਆਂ 'ਤੇ ਕ੍ਰਿਪਾ ਕੀਤੀ ਹੈ, ਮੇਰੇ 'ਤੇ ਵੀ ਕ੍ਰਿਪਾ ਕਰ ਦੇ।

ਅਰਦਾਸ ਕਰਦਿਆਂ ਤਾਂ ਅਸੀਂ ਕਿੰਨੇ ਗਵਾਹ ਨਾਲ ਖੜ੍ਹੇ ਕਰ ਲੈਂਦੇ ਹਾਂ ਕਿ ਹੇ ਪ੍ਰਮਾਤਮਾ ਤੇਰੇ ਦਰੋਂ ਘਰੋਂ ਵਰੋਸਾਇ ਇਹ ਕਿੰਨੇ ਹੀ ਮੇਰੇ ਨਾਲ ਖੜ੍ਹੇ ਹਨ। ਮੇਰੇ 'ਤੇ ਵੀ ਕ੍ਰਿਪਾ ਕਰ। ਇਸ ਵਿਚ ਕੋਈ ਸ਼ੱਕ ਨਹੀਂ ਕਿ ਜੇ ਅਸੀਂ ਅਰਦਾਸ ਵੇਲੇ ਸੱਚੇ ਤੇ ਸੁੱਚੇ ਪਿਆਰ ਨਾਲ ਭਰੇ ਹਾਂ ਸ਼ੰਕਿਆਂ ਦੀਆਂ ਲਹਿਰਾਂ ਸਾਡੇ ਮਨ ਦੀ ਝੀਲ ਵਿਚੋਂ ਸ਼ਾਂਤ ਹੋ ਚੁੱਕੀਆਂ ਹੋਣ ਤਾਂ ਪ੍ਰਮਾਤਮਾ ਦੀਆਂ ਸਾਰੀਆਂ ਸ਼ਕਤੀਆਂ ਦਸੇ ਗੁਰੂ ਸਾਡੇ ਨਾਲ ਖੜ੍ਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਸਾਂ ਗੁਰੂਆਂ ਦੀ ਜੋਤਿ ਸਾਡੇ ਅੰਗ-ਸੰਗ ਹੋ ਕੇ ਸਾਨੂੰ ਜੀਵਨ ਪੰਧ ਵਿਚ ਰਾਹ ਵਿਖਾ ਰਹੀ ਹੈ।

ਪੰਜ ਪਿਆਰੇ ਤੇ ਚਾਰ ਸਾਹਿਬਜ਼ਾਦੇ, ਚਾਲੀ ਮੁਕਤੇ, ਸਾਰੇ ਸ਼ਹੀਦ, ਨਾਮ ਜਪਣ ਵਾਲੇ, ਵੰਡ ਕੇ ਛੱਕਣ ਵਾਲੇ, ਪਰਉਪਕਾਰੀ, ਪਿਆਰੇ, ਸਚਿਆਰੇ ਸਾਡੀ ਸਹਾਇਤਾ ਵਾਸਤੇ ਸਾਡੇ ਨਾਲ ਖੜ੍ਹੇ ਹਨ। ਸਾਰੇ ਗੁਰਦੁਆਰਿਆਂ ਦੀਆਂ ਬਰਕਤਾਂ ਸਾਡੇ ਨਾਲ ਹਨ। ਕੁਦਰਤ ਦਾ ਇਕ ਅਟਲ ਨਿਯਮ ਹੈ ਕਿ ਅਸੀਂ ਨੀਅਤਨ ਜੋ ਕਰਮ ਕਰਦੇ ਹਾਂ ਕੁਦਰਤ ਦੀਆਂ ਸ਼ਕਤੀਆਂ ਚਾਰ ਚੁਫੇਰਿਉਂ ਧਾ ਕੇ ਸਾਡੀ ਇਮਦਾਦ ਵਾਸਤੇ ਆ ਜਾਂਦੀਆਂ ਹਨ। ਜ਼ਰਾ ਵੇਖਣਾ, ਅੱਕ ਵਿਚ ਕੁੜੱਤਨ ਅਸੀਂ ਨਹੀਂ ਭਰਦੇ ਅਤੇ ਅੰਗੂਰਾਂ ਵਿਚ ਮਿਠਾਸ ਵੀ ਅਸੀਂ ਨਹੀਂ ਭਰਦੇ। ਅਸੀਂ ਅੱਕ ਦਾ ਬੂਟਾ ਲਾ ਦੇਈਏ ਤਾਂ ਰੱਬੀ ਸ਼ਕਤੀਆਂ ਉਸਨੂੰ ਕੁੜੱਤਣ ਨਾਲ ਭਰ ਦੇਣਗੀਆਂ। ਅਸੀਂ ਅੰਗੂਰਾਂ ਦੀ ਵੇਲ ਘਰ ਵਿਚ ਲਾ ਦੇਈਏ ਤਾਂ ਰੱਬੀ ਕੁਦਰਤ ਉਸਨੂੰ ਮਿਠਾਸ ਨਾਲ ਭਰ ਦੇਵੇਗੀ।

ਅਸੀਂ ਬੁਰਿਆਂ ਦਾ ਸਾਥ ਮੰਗ ਲਿਆ ਤਾਂ ਹਰਨਾਕਸ਼ ਵਰਗੀਆਂ ਦੁਸ਼ਟ ਆਤਮਾਵਾਂ ਸਾਡੇ ਆਲੇ-ਦੁਆਲੇ ਇਕੱਠੀਆਂ ਹੋ ਜਾਣਗੀਆਂ। ਐਸੇ ਬੰਦੇ ਦੇ ਆਲੇ-ਦੁਆਲੇ ਕੰਸ ਹੀ ਕੰਸ ਇਕੱਠੇ ਹੋ ਜਾਣਗੇ। ਪਰ ਜਦੋਂ ਸਤਿਗੁਰੂ ਦਾ ਸਿੱਖ ਅਰਦਾਸ ਰਾਹੀਂ ਸਰਬੱਤ ਦੇ ਭਲੇ ਦਾ ਬੂਟਾ ਲਗਾਉਂਦਾ ਹੈ ਤਾਂ ਭਲੀਆ ਸ਼ਕਤੀਆਂ ਤਾਂ ਭਲਾ ਕਰਨਗੀਆਂ ਹੀ, ਬੁਰੀਆਂ ਸ਼ਕਤੀਆਂ ਵੀ ਸੇਵਾਦਾਰ ਬਣ ਕੇ ਭਲੇ ਦੀ ਸਹਾਇਤਾ ਲਈ ਆ ਹਾਜ਼ਰ ਹੁੰਦੀਆਂ ਹਨ। ਜਦੋਂ ਸਿੱਖ ਦੀ ਸਹਾਇਤਾ ਵਾਸਤੇ ਸਤਿਗੁਰੂ ਤੇ ਗੁਰੂ ਦੇ ਸਾਰੇ ਪਿਆਰੇ ਧਾਰਮਿਕ ਅਸਥਾਨਾਂ ਦੇ ਧਿਆਨ ਦੀਆਂ ਬਰਕਤਾਂ ਤੇ ਸ਼ੁਭ ਗੁਣਾਂ ਦਾ ਦਾਨ ਸਿੱਖ ਦੀ ਝੋਲੀ ਵਿਚ ਪੈਂਦਾ ਹੈ, ਤਾਂ ਦੇਗ਼ ਤੇਗ਼ ਫ਼ਤਿਹ ਵਾਲਾ ਜੀਵਨ ਬਣਦਾ ਹੈ। ਸਿੱਖ ਦੀ ਦੇਗ਼ ਵਿਚ ਪ੍ਰਮਾਤਮਾ ਦੇ ਭੰਡਾਰ

ਹੁੰਦੇ ਹਨ ਜੋ ਕਦੀ ਮੁੱਕਦੇ ਨਹੀਂ। ਸਿੱਖ ਦੀ ਤੇਗ਼ ਵਿਚ ਪ੍ਰਮਾਤਮਾ ਦੀ ਵਾਹਿਗੁਰੂ ਜੀ ਕੀ ਫ਼ਤਿਹ ਹੁੰਦੀ ਹੈ ਜੋ ਕਦੀ ਹਾਰਦੀ ਨਹੀਂ। ਸਿੱਖ ਦਾ ਅਰਦਾਸ ਕਰਨ ਨਾਲ ਇਤਨਾ ਵੱਡਾ ਸੰਗ ਸਾਥ ਬਣ ਜਾਂਦਾ ਹੈ ਕਿ ਸਿੱਖ ਖ਼ੁਦ ਹੈਰਾਨ ਹੋ ਜਾਂਦਾ ਹੈ। ਬੇਸਾਖਤਾ ਮੂੰਹੋਂ ਨਿਕਲਦਾ ਹੈ—

*ਮੈਨੇ ਮਾਂਗਾ ਥਾ ਗੁਲ ਗੁਲਸਤਾਂ ਮਿਲ ਗਯਾ ।*
*ਮੈਨੇ ਮਾਂਗਾ ਥਾ ਕਤਰਾ ਦਰਯਾ ਮਿਲ ਗਯਾ ।*
*ਅਜਬ ਤੇਰੀ ਰਹਿਮਤ ਮੈ ਕੈਸੇ ਕਹੂੰ ।*
*ਮੈਨੇ ਮਾਂਗਾ ਥਾ ਕਯਾ ਔਰ ਕਯਾ ਮਿਲ ਗਯਾ ।*

ਅਰਦਾਸ ਕਰਦਿਆਂ ਸਾਰੀਆਂ ਰੱਬੀ ਰਹਿਮਤਾਂ ਇੰਜ ਉਮੜ ਕੇ ਆ ਜਾਂਦੀਆਂ ਹਨ ਕਿ ਜਿਵੇਂ ਸੁੱਕੀ ਖੇਤੀ ਉੱਤੇ ਸਾਵਣ ਦਾ ਬੱਦਲ ਕਾਲੀਆਂ ਘਟਾਂ ਬਣ ਕੇ ਆ ਜਾਵੇ ਤੇ ਵੇਖਦਿਆਂ-ਵੇਖਦਿਆਂ ਹੀ ਜਲ ਥਲ ਹੋ ਜਾਵੇ। ਅਰਦਾਸ ਯਾਦ ਰੂਪ ਵਿਚ ਸੰਗ ਸਾਥ ਹੈ ਸਤਿਗੁਰੂ ਦਾ ਨਾਮ ਜਪਣ ਵਾਲੇ ਪਰਉਪਕਾਰੀਆਂ ਦਾ। ਅਰਦਾਸ ਰਾਹੀਂ ਸਿੱਖ ਨੂੰ ਉਹ ਬਰਕਤ ਮਿਲਦੀ ਹੈ ਜਿਸ ਨਾਲ ਸਿੱਖ ਲੱਖ ਖੁਸ਼ੀਆਂ ਪਾਤਸ਼ਾਹੀਆਂ ਨਾਲ ਭਰਪੂਰ ਹੋ ਜਾਂਦਾ ਹੈ। ਸਿੱਖ ਵਿਸਮਾਦ ਦਸ਼ਾ ਵਿਚ ਚਲਾ ਜਾਂਦਾ ਹੈ ਕਿ ਮੈਂ ਤਾਂ ਨਿਮਾਣਾ ਤੇ ਨਿਤਾਣਾ ਸਾਂ। ਮੈਂ ਤਾਂ ਇਸ ਉਜਾੜ ਵਿਚ ਇਕੱਲਾ ਭਟਕ ਰਿਹਾ ਸਾਂ, ਡਰ ਰਿਹਾ ਸਾਂ। ਇੰਨਾ ਸੰਗ ਸਾਥ, ਇੰਨਾ ਪਿਆਰ, ਇੰਨੀ ਅਪਣੱਤ, ਇੰਨਾ ਅਨੰਦ, ਇੰਨੀ ਸੁਰੱਖਿਆ ਇਹ ਸਭ ਕੁਝ ਕਿਵੇਂ ਹੋਇਆ ਹੈ।

ਇਸ ਦਾ ਜਵਾਬ ਇਕੋ ਹੀ ਮਿਲਦਾ ਹੈ ਕਿ ਇਹ ਸਭ ਅਰਦਾਸ ਦੀਆਂ ਹੀ ਬਰਕਤਾਂ ਹਨ।

ਸਿੱਖ ਪੰਥ ਦੀ ਮਰਯਾਦਾ ਅਨੁਸਾਰ ਅਸੀਂ ਦੋਵੇਂ ਹੱਥ ਜੋੜ ਕੇ ਅਤੇ ਖੜ੍ਹੇ ਹੋ ਕੇ ਅਰਦਾਸ ਕਰਨੀ ਹੈ। ਸਿੱਧੇ ਖੜ੍ਹੇ ਹੋਣਾ ਹੈ ਅਰਦਾਸ ਵੇਲੇ ਏਧਰ-ਉਧਰ ਨਹੀਂ ਝਾਕਣਾ ਚਾਹੀਦਾ। ਅਰਦਾਸ ਕਰਨ ਵੇਲੇ ਸਰੀਰ ਹਿਲਦਾ ਡੋਲਦਾ ਰਹੇ ਇਹ ਵੀ ਠੀਕ ਨਹੀਂ। ਅਰਦਾਸ ਵੇਲੇ ਸਰੀਰ ਨੂੰ ਟਿਕਾ ਵਿਚ ਖੜ੍ਹੇ ਹੋਣਾ ਚਾਹੀਦਾ ਹੈ। ਜਿਹੜਾ ਸੱਜਣ ਪੰਜ ਮਿੰਟ ਵੀ ਹੱਥ ਜੋੜ ਕੇ ਸਿੱਧਾ ਖੜ੍ਹਾ ਨਹੀਂ ਹੋ ਸਕਦਾ ਉਸਨੇ ਮਨ ਕੀ ਟਿਕਾਉਣਾ ਹੈ। ਧਿਆਨ ਦੀ ਸਿੱਖਿਆ ਵਿਚ ਇਕ ਖ਼ਾਸ ਗੁਰ ਸਿਖਾਇਆ ਜਾਂਦਾ ਹੈ। ਜਿਵੇਂ ਇਕ ਸੱਜਣ ਦੇ ਹੱਥ ਵਿਚ ਪਾਣੀ ਦੀ ਭਰੀ ਹੋਈ ਬਾਲਟੀ ਹੈ ਤੇ ਮਨੁੱਖ ਦੌੜ ਰਿਹਾ ਹੈ, ਬਾਲਟੀ ਹਿਲ ਰਹੀ ਹੈ ਪਾਣੀ ਜ਼ਰੂਰ ਰੁੜ੍ਹ ਜਾਏਗਾ। ਪਰ ਜਦੋਂ ਮਨੁੱਖ ਬਾਲਟੀ ਰੱਖ ਦੇਵੇਗਾ ਬਾਲਟੀ ਟਿਕ ਜਾਏਗੀ ਤਾਂ ਪਾਣੀ ਵੀ ਟਿਕ ਜਾਵੇਗਾ। ਇਹ ਸਰੀਰ ਇਕ ਬਾਲਟੀ ਦੀ ਤਰ੍ਹਾਂ ਹੈ। ਸਾਡਾ ਧਿਆਨ ਇਸ ਵਿਚ ਪਾਣੀ ਦੀ ਤਰ੍ਹਾਂ ਹੈ। ਜੇ ਸਰੀਰ ਨਾ ਟਿਕੇਗਾ ਤਾਂ ਜ਼ਰੂਰੀ ਹੈ ਕਿ ਧਿਆਨ ਵੀ ਹਿਲਦਾ ਰਹੇਗਾ। ਇਸ ਲਈ ਅਰਦਾਸ ਦੀ ਮਰਯਾਦਾ ਹੈ ਕਿ ਖੜ੍ਹੇ ਹੋ ਕੇ ਦੋਵੇਂ ਹੱਥ ਜੋੜ ਕੇ ਸੰਸਾਰ ਵਲੋਂ ਇੰਦ੍ਰੀਆਂ ਨੂੰ ਸੰਕੋਚ ਕੇ ਇਕ ਮਨ ਹੋ ਕੇ ਅਰਦਾਸ ਕਰਨੀ ਹੈ।

*ਜਿਸੁ ਨਾਲਿ ਜੋਰੁ ਨਾ ਚਲਈ ਖਲੇ ਕੀਚੈ ਅਰਦਾਸਿ ॥*
(ਮਾਰੂ ਮ : ੩, ਪੰਨਾ ੯੯੪)

*ਦੁਇ ਕਰ ਜੋੜਿ ਕਰਉ ਅਰਦਾਸਿ ॥* (ਸੂਹੀ ਮਹਲਾ ੫, ਪੰਨਾ ੭੩੭)
*ਤੁਧੁ ਭਾਵੈ ਤਾ ਆਣਹਿ ਰਾਸਿ ॥*

ਸਿੱਖ ਆਪ ਅਰਦਾਸ ਕਰੇ, ਸਿੱਖ ਗੁਰੂ ਦੇ ਸਨਮੁਖ ਹੋ ਕੇ ਸੰਗਤ ਵਿਚ ਅਰਦਾਸ ਕਰਾਏ। ਪੰਜਾਂ ਸਿੰਘਾਂ ਦੀ ਪ੍ਰਸ਼ਾਦਿ ਆਦਿ ਨਾਲ ਸੇਵਾ ਕਰਕੇ ਅਰਦਾਸ ਕਰਵਾਉਣ ਦੀ ਸਾਡੀ ਪੁਰਾਤਨ ਮਰਯਾਦਾ ਹੈ। ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਰੁਤ ਪੰਜਵੀਂ ਅੰਸੂ ੧੮ ਵਿਚ ਲਿਖਿਆ ਹੈ :

*ਸਿਖ ਪੰਚ ਕੋ ਕਰਹੁ ਅਚਾਵਨ ॥ ਤਨ ਮਨ ਤੇ ਹ੍ਵੈ ਕੈ ਥਿਤ ਪਾਵਨ ॥*
*ਰਹਤਿ ਅਰਦਾਸ ਭੇਵ ਜੋ ਜਾਨੈ ॥ ਕਯਾ ਕਰਹੈ ਤਬ ਮੰਤ੍ਰ ਮਹਾਨੈ ॥ ੭ ॥*
*॥ ਦੋਹਰਾ ॥ ਰਹਤਿ ਅਰਦਾਸਿ ਜਿ ਜਾਨੀਐ ਕਿਆ ਕਰਹੈ ਤਬ ਮੰਤ ॥*
*ਜਪ ਪ੍ਰਯੋਗ ਅਰ ਸਿਧਤਾ ਸਿਖ ਅਰਦਾਸ ਸਿਧਿ ਸੰਤ ॥*

ਭਾਵ ਇਹ ਹੈ ਕਿ ਪੰਜ ਸਿੱਖ ਸਤਿਗੁਰੂ ਦਾ ਰੂਪ ਹਨ। ਰਹਿਤਧਾਰੀ ਪੰਜਾਂ ਸਿੱਖਾਂ ਨੇ ਜੋ ਅਰਦਾਸ ਕਰ ਦਿੱਤੀ ਤਾਂ ਉਸਦੇ ਮੁਕਾਬਲੇ ਤੇ ਹੋਰ ਕੋਈ ਵੱਡੇ ਤੋਂ ਵੱਡਾ ਮੰਤ੍ਰ ਨਹੀਂ ਹੋ ਸਕਦਾ। ਜਿਸ ਲਈ ਅਰਦਾਸ ਹੋ ਗਈ ਮੰਤ੍ਰ ਉਸਦਾ ਕੀ ਵਿਗਾੜ ਸਕਦਾ ਹੈ। ਜਿੰਨੇ ਮੰਤ੍ਰਾਂ ਦੇ ਜਾਪ ਉਨ੍ਹਾਂ ਦੇ ਪ੍ਰਯੋਗ ਹਨ, ਜਦੋਂ ਸਿੱਖ ਅਰਦਾਸ ਕਰਦਾ ਹੈ ਤਾਂ ਜੋ ਸਿੱਧੀ ਅਰਦਾਸ ਨਾਲ ਪ੍ਰਾਪਤ ਹੁੰਦੀ ਹੈ ਉਸ ਅੱਗੇ ਸਾਰੇ ਮੰਤ੍ਰ ਹੇਚ ਹਨ।

ਭਾਈ ਸਾਹਿਬ ਜੀ ਨੇ ਇਸ ਤੋਂ ਅੱਗੇ ਲਿਖਿਆ ਹੈ ਕਿ ਇਕ ਸੌ ਇਕ ਤਰ੍ਹਾਂ ਦੇ ਕਾਰਜ ਹਨ ਜਿਨ੍ਹਾਂ ਲਈ ਅਰਦਾਸ ਕਰਨੀ ਹੈ। ਅਸਲ ਵਿਚ ਮੈਂ ਇਨ੍ਹਾਂ ਨੂੰ ਅਰਦਾਸ ਭੇਦ ਨਹੀਂ ਮੰਨਦਾ ਇਹ ਕਾਰਜ ਭੇਦ ਹਨ। ਅਰਦਾਸ ਇਕ ਹੀ ਹੈ ਅਤੇ ਅਸੀਂ ਇਕ ਪ੍ਰਮਾਤਮਾ ਅੱਗੇ ਹੀ ਕਰਨੀ ਹੈ। ਕਾਰਜ ਇਕ ਸੌ ਇਕ ਵੀ ਹੋ ਸਕਦੇ ਹਨ ਇਕ ਹਜ਼ਾਰ ਇਕ ਵੀ ਹੋ ਸਕਦੇ ਹਨ। ਬੱਸ ਇਕ ਗੱਲ ਵੱਲ ਧਿਆਨ ਦੇਣਾ ਹੈ ਕਿ ਅਰਦਾਸ ਵਿਚ ਮੈਂ ਆਪਣਾ ਭਲਾ ਤਾਂ ਮੰਗਾਂ ਪਰ ਕਿਸੇ ਦਾ ਬੁਰਾ ਮੰਗਣ ਦਾ ਮੈਨੂੰ ਕੋਈ ਅਧਿਕਾਰ ਨਹੀਂ। ਇਹ ਵੀ ਧਿਆਨ ਰੱਖਣਾ ਚਾਹੀਦਾ ਹੈ ਕਿ ਜਿਸ ਅਕਾਲ ਪੁਰਖ ਅੱਗੇ ਮੈਂ ਅਰਦਾਸ ਕਰ ਰਿਹਾ ਹਾਂ ਉਹ ਮੇਰਾ ਹੀ ਨਹੀਂ ਉਹ ਸਰਬੱਤ ਦਾ ਹੈ ਅਤੇ ਜਿਸਦਾ ਮੈਂ ਬੁਰਾ ਮੰਗਾਂਗਾ ਉਹ ਉਸਦਾ ਵੀ ਓਨਾ ਹੀ ਹੈ ਜਿੰਨਾ ਉਹ ਮੇਰਾ ਹੈ।

ਜੇ ਮਾਮੂਲੀ ਹਾਕਮ ਅੱਗੇ ਮੈਂ ਗਲਤ ਫਰਿਆਦ ਰੱਖਦਾ ਹਾਂ ਤਾਂ ਉਹ ਮੇਰੀ ਫਰਿਆਦ ਨਹੀਂ ਸੁਣਦਾ। ਉਹ ਮੇਰੇ ਰੋਣ ਧੋਣ ਦੀ ਵੀ ਨਹੀਂ ਪ੍ਰਵਾਹ ਕਰਦਾ ਤੇ ਕਹਿ ਦਿੰਦਾ ਹੈ ਕਿ ਤੇਰੀ ਗੱਲ ਗ਼ਲਤ ਹੈ। ਤਾਂ ਫਿਰ ਸਰਬਕਲਾ ਸਮਰੱਥ, ਉਸ ਹਾਕਮ ਜਿੰਨੀ ਵੀ ਮਤਿ ਨਹੀਂ ਰੱਖਦਾ। ਇਹ ਵੀ ਯਾਦ ਰੱਖਣਾ ਚਾਹੀਦਾ ਹੈ ਗ਼ਲਤ ਗੱਲ ਨੂੰ ਜਾਂ ਤਾਂ ਕੋਈ ਬੇਅਕਲ ਮੰਨ ਸਕਦਾ ਹੈ ਜਿਸਨੂੰ ਅਸੀਂ ਆਪਣੀ ਚਤੁਰਾਈ

ਨਾਲ ਧੋਖਾ ਦੇ ਸਕੀਏ। ਜਾਂ ਫਿਰ ਕੋਈ ਗਲਤ ਤੇ ਕੁਰਪੱਟ ਬੰਦਾ ਹੀ ਮੰਨ ਸਕਦਾ ਹੈ ਜੋ ਰਿਸ਼ਵਤ ਲੈ ਕੇ ਸਾਡੇ ਪਾਪ ਵਿਚ ਸ਼ਰੀਕ ਹੋ ਸਕੇ। ਅਕਾਲ ਪੁਰਖ ਸਾਡੀ ਜੋਦੜੀ ਸੁਣ ਕੇ ਸਾਡੇ 'ਤੇ ਮਿਹਰ ਜ਼ਰੂਰ ਕਰਦਾ ਹੈ। ਪਰ ਉਨ੍ਹਾਂ ਬੰਦਿਆਂ 'ਤੇ ਜੋ ਪਛਤਾਵੇ ਦੇ ਅੱਥਰੂਆਂ ਨਾਲ ਆਪਣਾ ਮਨ ਧੋ ਕੇ ਉਸਦੇ ਸਾਹਮਣੇ ਜਾਂਦੇ ਹਨ। ਅਤੇ ਅੱਗੋਂ ਲਈ ਉਸਦੀ ਸ਼ਰਨ ਵਿਚ ਰਹਿ ਕੇ ਅਵਗੁਣਾਂ ਤੋਂ ਤੌਬਾ ਕਰਦੇ ਹਨ।

ਐਸੀਆਂ ਅਰਦਾਸਾਂ ਤੋਂ ਗੁਰੇਜ਼ ਕਰਨਾ ਚਾਹੀਦਾ ਹੈ ਜੈਸਾ ਕਿ ਪੁਰਾਤਨ ਗ੍ਰੰਥਾਂ ਵਿਚ ਦਰਜ ਹੈ।

ਹੇ ਇੰਦ੍ਰ ਮੇਰੀਆਂ ਖੇਤੀਆਂ ਵਿਚ ਬਰਸਾਤ ਪਾ ਦੇ। ਮੇਰੀਆਂ ਖੇਤੀਆਂ ਨੱਕਾ ਨੱਕ ਭਰ ਜਾਣ। ਮੇਰੀਆਂ ਖੇਤੀਆਂ ਹਰੀਆਂ-ਭਰੀਆਂ ਕਰ ਦੇ। ਪਰ ਗਵਾਂਢੀਆਂ ਦੀਆਂ ਖੇਤੀਆਂ ਸੁਕ ਜਾਣ। ਉੱਥੇ ਕੋਈ ਅਨਾਜ ਨਾ ਹੋਵੇ। ਹੇ ਦੇਵਤਾ ਮੇਰੀਆਂ ਗਾਵਾਂ ਅਰੋਗ ਰਹਿਣ ਅਤੇ ਬਹੁਤ ਦੁੱਧ ਦੇਣ ਅਤੇ ਗਵਾਂਢੀਆਂ ਦੀਆਂ ਗਾਵਾਂ ਦੁੱਧ ਸੁਕਾ ਜਾਣ। ਹੇ ਸੂਰਜ ਦੇਵਤੇ ਮੇਰੇ ਰੁੱਖਾਂ ਦੇ ਫਲ ਪਕ ਜਾਣ ਪਰ ਦੂਜਿਆਂ ਦੇ ਰੁੱਖਾਂ ਨੂੰ ਕੋਈ ਫਲ ਨਾ ਲੱਗੇ। ਉਨ੍ਹਾਂ ਦੇ ਰੁੱਖ ਸੁੱਕ ਜਾਣ ਫੁੱਲ ਫਲ ਝੜ ਜਾਣ।

ਇਹ ਤਾਂ ਇੰਜ ਜਾਪਦਾ ਹੈ ਦੇਵਤਾ ਜਾਂ ਪ੍ਰਮਾਤਮਾ ਅੱਗੇ ਅਰਦਾਸ ਨਹੀਂ ਸਗੋਂ ਸ਼ਹਿਰ ਦੇ ਗੁੰਡਿਆਂ ਦੇ ਸਰਦਾਰ ਅੱਗੇ ਕੋਈ ਸੌਦਾ ਕਰ ਰਿਹਾ ਹੋਵੇ। ਹਤਿਆਰਿਆਂ ਦੇ ਆਗੂ ਨਾਲ ਕੋਈ ਗੱਲ ਕਰ ਰਿਹਾ ਹੋਵੇ ਕਿ ਮੇਰੇ ਗਵਾਂਢੀ ਨੂੰ ਮਾਰ ਦੇ ਜਾਂ ਉਸਦਾ ਇਹ ਨੁਕਸਾਨ ਕਰ ਦੇ। ਐਸੀਆਂ ਕੀਤੀਆਂ ਅਰਦਾਸਾਂ ਜੇ ਪੂਰੀਆਂ ਨਾ ਹੋਣ ਤਾਂ ਕੋਈ ਅਸਚਰਜ ਵਾਲੀ ਗੱਲ ਨਹੀਂ ਕਿਉਂਕਿ ਪ੍ਰਮਾਤਮਾ ਸੁਘੜ ਸੁਜਾਣ ਹੈ ਉਹ ਚੰਗੀ ਤਰ੍ਹਾਂ ਜਾਣਦਾ ਹੈ ਕਿ ਮੈਨੂੰ ਉਸਨੇ ਕੀ ਦੇਣਾ ਹੈ ਅਤੇ ਕੀ ਨਹੀਂ ਦੇਣਾ।

ਫਿਰ ਅਸੀਂ ਇਸ ਗੱਲ ਨੂੰ ਇਥੇ ਤੱਕ ਲੈ ਜਾਂਦੇ ਹਾਂ ਕਿ ਫਿਰ ਅਸੀਂ ਅਰਦਾਸ ਕਰੀਏ ਹੀ ਕਿਉਂ। ਅਰਦਾਸ ਇਸ ਲਈ ਹੀ ਨਹੀਂ ਕਿ ਸਾਡੀ ਹਰ ਗੱਲ ਪੂਰੀ ਹੋ ਜਾਵੇ। ਨਹੀਂ, ਅਰਦਾਸ ਤਾਂ ਪ੍ਰਮਾਤਮਾ ਨਾਲ ਰਿਸ਼ਤਾ ਜੋੜੀ ਰੱਖਣ ਵਾਲਾ ਸਭ ਤੋਂ ਵੱਡਾ ਸਾਧਨ ਹੈ। ਤੇ ਇਹ ਸੱਚ ਹੈ ਕਿ ਜੇ ਅਸੀਂ ਅਰਦਾਸ ਕਰਨੀ ਛੱਡ ਦਿੱਤੀ ਤਾਂ ਸਾਡਾ ਪ੍ਰਮਾਤਮਾ ਨਾਲੋਂ ਰਿਸ਼ਤਾ ਟੁੱਟ ਜਾਵੇਗਾ, ਤੇ ਜੇ ਪ੍ਰਮਾਤਮਾ ਨਾਲੋਂ ਰਿਸ਼ਤਾ ਟੁੱਟ ਗਿਆ ਤਾਂ ਸਾਡੇ ਪੱਲੇ ਸਿਰਫ ਦੁੱਖ ਹੀ ਦੁੱਖ ਹੋਣਗੇ। ਸਾਡਾ ਹਾਲ ਉਸ ਦੋਹਾਗਨ ਵਰਗਾ ਹੋਵੇਗਾ ਜਿਸ ਕੋਲ ਪਦਾਰਥ ਤਾਂ ਹੋਣ ਪਰ ਉਸਦੇ ਹੰਕਾਰ ਭਰੇ ਵਰਤਾਵੇ ਕਾਰਨ ਪਤੀ ਉਸਤੋਂ ਸਦਾ ਲਈ ਦੂਰ ਤੁਰ ਗਿਆ ਹੋਵੇ।

ਅਰਦਾਸ ਛੱਡ ਕੇ ਅਸੀਂ ਦੋਹਾਗਨ ਇਸਤਰੀ ਵਰਗੇ ਹੋ ਜਾਵਾਂਗੇ। ਫਿਰ ਦੁੱਖਾਂ ਤੋਂ ਬਿਨਾਂ ਜੀਵਨ ਵਿਚ ਹੋਰ ਕੁਝ ਨਹੀਂ ਹੁੰਦਾ। ਜੀਵਨ ਦਾ ਹਰ ਦਿਨ, ਹਰ ਘੜੀ ਹਰ ਪਲ ਦੁੱਖ ਹੀ ਦੁੱਖ ਹੁੰਦਾ ਹੈ। ਐਸੇ ਜੀਵਨ ਵਿਚ ਕਦੀ ਵੀ ਕੋਈ ਖ਼ੁਸ਼ੀ ਅਤੇ ਖੇੜਾ ਨਹੀਂ ਆ ਸਕਦਾ। ਜਿਹੜੇ ਫੁੱਲ ਦਾ ਟਹਿਣੀ ਤੋਂ ਸੰਪਰਕ ਟੁੱਟ ਜਾਏ ਉਹ ਫੁੱਲ ਮੁਰਝਾ ਜਾਂਦਾ ਹੈ। ਜਿਹੜੀ ਟਹਿਣੀ ਦਾ ਤਣੇ ਨਾਲੋਂ ਸਬੰਧ ਟੁੱਟ ਜਾਏ ਉਹ

ਟਾਹਣੀ ਸੁੱਕ ਜਾਂਦੀ ਹੈ। ਜਿਹੜੇ ਤਣੇ ਦਾ ਜੜ੍ਹਾਂ ਤੋਂ ਸਬੰਧ ਟੁੱਟ ਜਾਏ ਉਹ ਰੁੱਖ ਖੜ੍ਹਾ ਤਾਂ ਹੁੰਦਾ ਹੈ ਪਰ ਦੂਰੋਂ ਸੁੱਕਾ ਬਾਲਣ ਨਜ਼ਰ ਆਉਂਦਾ ਹੈ। ਜੜ੍ਹ ਰੁੱਖ ਦਾ ਜੀਵਨ ਹੈ ਰੁੱਖ ਦੀ ਸਾਰੀ ਰੌਣਕ ਜੜ੍ਹ ਕਰਕੇ ਸੀ।

ਮਨੁੱਖਤਾ ਦੀ ਜੜ੍ਹ ਪ੍ਰਮਾਤਮਾ ਹੈ ਜਿਵੇਂ ਧਰਤੀ ਤੇ ਰੁੱਖ ਦਾ ਸਬੰਧ ਜੋੜਨ ਲਈ ਜੀਵਨ ਦੇਣ ਲਈ, ਪਾਣੀ ਕੰਮ ਕਰਦਾ ਹੈ ਇਸੇ ਤਰ੍ਹਾਂ ਜੀਵ ਨੂੰ ਅਤੇ ਪ੍ਰਮਾਤਮਾ ਨੂੰ ਜੋੜਨ ਵਾਸਤੇ ਅਰਦਾਸ ਹੀ ਵਸੀਲਾ ਹੈ। ਅੰਰਦਾਸ ਤੋਂ ਬਿਨਾਂ ਮਨੁੱਖਾ ਜੀਵਨ ਦੀਆਂ ਸਾਰੀਆਂ ਰੌਣਕਾਂ ਮੁੱਕ ਜਾਂਦੀਆਂ ਹਨ। ਅਰਦਾਸ ਤੋਂ ਬਿਨਾਂ ਮਨੁੱਖ ਆਤਮਿਕ ਤੌਰ 'ਤੇ ਮੁਰਦਾ ਹੋ ਜਾਂਦਾ ਹੈ।

ਅਰਦਾਸ ਮਨੁੱਖਾ ਜੀਵਨ ਵਿਚ ਇੰਜ ਜੀਵਨ ਭਰਦੀ ਹੈ ਜਿਵੇਂ ਕਿ ਇਕ ਦੀਵਾ ਬੁਝ ਰਿਹਾ ਹੋਵੇ ਪਰ ਅਚਾਨਕ ਹੀ ਕੋਈ ਆ ਕੇ ਉਸ ਦੀਵੇ ਵਿਚ ਤੇਲ ਪਾ ਦੇਵੇ ਤੇ ਉਹ ਦੀਵਾ ਫਿਰ ਜਗਣ ਲੱਗ ਪਵੇ। ਅਰਦਾਸ ਇੰਜ ਹੈ ਜਿਵੇਂ ਕਿ ਕੋਈ ਗੁਲਸਤਾਂ ਸੁੱਕ ਰਿਹਾ ਹੋਵੇ ਤੇ ਬੂਟੇ ਮਰਨ ਦੇ ਕਰੀਬ ਹੋਣ ਪਰ ਅਚਾਨਕ ਹੀ ਬਰਸਾਤ ਆ ਜਾਵੇ ਅਤੇ ਬੂਟੇ ਹਰੇ-ਭਰੇ ਹੋ ਜਾਣ ਅਤੇ ਗੁਲਸਤਾਂ ਦੀ ਰੌਣਕ ਫਿਰ ਵਾਪਸ ਆ ਜਾਵੇ। ਅਰਦਾਸ ਇੰਜ ਹੈ ਜਿਵੇਂ ਕੋਈ ਕਮਜ਼ੋਰ ਬੰਦਾ ਜ਼ਮੀਨ ਤੇ ਡਿੱਗਣ ਲੱਗਾ ਹੋਵੇ ਪਰ ਅਚਾਨਕ ਹੀ ਕੋਈ ਬਲਸ਼ਾਲੀ ਆ ਕੇ ਉਸਨੂੰ ਸਹਾਰਾ ਦੇ ਕੇ ਖੜ੍ਹਾ ਕਰ ਦੇਵੇ। ਏਸੇ ਤਰ੍ਹਾਂ ਕਈ ਐਸੇ ਸਮੇਂ ਆਉਂਦੇ ਹਨ ਕਿ ਜਦੋਂ ਅਸੀਂ ਜੀਵਨ ਤੋਂ ਬਿਲਕੁਲ ਹੀ ਉਦਾਸ ਤੇ ਨਿਰਾਸ਼ ਹੋ ਜਾਂਦੇ ਹਾਂ। ਪਰ ਅਰਦਾਸ ਦੀ ਥੰਮ੍ਹੀ ਡੋਲਦੇ ਮਨ ਨੂੰ ਸਹਾਰਾ ਦੇ ਕੇ ਅਡੋਲ ਕਰ ਦਿੰਦੀ ਹੈ। ਮਨੁੱਖ ਹੈਰਾਨ ਹੋ ਜਾਂਦਾ ਹੈ ਕਿ ਮੈਂ ਤਾਂ ਨਿਰਾਸ਼ ਹੋ ਕੇ ਮੌਤ ਦੇ ਮੂੰਹ ਵਿਚ ਜਾ ਰਿਹਾ ਸਾਂ, ਅਚਾਨਕ ਇਹ ਅੰਮ੍ਰਿਤ ਦੀ ਬਰਖਾ ਕਿਵੇਂ ਹੋ ਗਈ ਹੈ। ਇਹ ਸਾਰੀਆਂ ਹੀ ਅਰਦਾਸ ਦੀਆਂ ਬਰਕਤਾਂ ਹਨ।

ਅਸੀਂ ਅਰਦਾਸ ਇਸ ਢੰਗ ਨਾਲ ਕਰੀਏ ਕਿ ਸਾਡੀ ਅਰਦਾਸ ਦਿਲੀ ਪੁਕਾਰ ਦਾ ਰੂਪ ਧਾਰਨ ਕਰੇ। ਉਸ ਪੁਕਾਰ ਵਿਚ ਸਾਡਾ ਹਿਰਦਾ ਹੋਵੇ ਸਾਡੀ ਚਤੁਰਾਈ ਨਾ ਹੋਵੇ। ਚਤੁਰਾਈ ਤਾਂ ਪਰਦੇ ਪਾਉਂਦੀ ਹੈ। ਚਤੁਰਾਈ ਵਿਚ ਤਾਂ ਅਸੀਂ ਉਸ ਮਾਲਕ ਦੇ ਸਾਹਮਣੇ ਆਪਣਾ ਹਿਰਦਾ ਨਹੀਂ ਖੋਲ੍ਹ ਸਕਦੇ। ਸਾਡੀ ਪੁਕਾਰ ਵਿਚ ਸੱਚ ਹੋਵੇ, ਬ੍ਰਿਹੋਂ ਹੋਵੇ ਅਤੇ ਪ੍ਰੇਮ ਹੋਵੇ।

ਜਿਹੜੀ ਅਰਦਾਸ ਪੁਕਾਰ ਨਹੀਂ ਬਣ ਸਕੀ ਉਸ ਅਰਦਾਸ ਵਿਚ ਸੱਚ ਨਹੀਂ ਹੋਵੇਗਾ, ਪ੍ਰੇਮ ਨਹੀਂ ਹੋਵੇਗਾ ਬ੍ਰਿਹੋਂ ਨਹੀਂ ਹੋਵੇਗਾ। ਜੇ ਸਾਡੀ ਪ੍ਰਾਰਥਨਾ ਪੁਕਾਰ ਨਹੀਂ ਬਣ ਸਕੀ ਤਾਂ ਫਿਰ ਕਾਰਨ ਇੱਕੋ ਹੀ ਹੈ ਕਿ ਅਸੀਂ ਰਸਮ ਪੂਰੀ ਕੀਤੀ ਹੈ। ਅਸੀਂ ਪ੍ਰਾਰਥਨਾ ਨਹੀਂ ਕੀਤੀ। ਬਹੁਤ ਹੀ ਮੰਦੇ ਭਾਗ ਹਨ ਉਸ ਮਨੁੱਖ ਦੇ ਜਿਸਦਾ ਪ੍ਰਾਰਥਨਾ ਵਰਗਾ ਕਰਮ ਵੀ ਇਕ ਰਸਮ ਹੀ ਬਣ ਕੇ ਰਹਿ ਜਾਏ। ਸਕੂਲ ਦੇ ਦਿਨ ਯਾਦ ਆਉਂਦੇ ਹਨ। ਕੁਝ ਸਾਥੀ ਅਕਸਰ ਕਹਿੰਦੇ ਸਨ ਘੜੀ ਲੇਟ ਹੋ ਗਏ ਤਾਂ ਫਿਰ ਕੀ ਪਹਿਲਾਂ ਤਾਂ ਪ੍ਰਾਰਥਨਾ ਹੀ ਹੋਣੀ ਹੈ। ਪ੍ਰਾਰਥਨਾ ਨੂੰ ਬਿਲਕੁਲ ਬਿਰਥਾ

ਕਰਮ ਹੀ ਸਮਝਿਆ ਜਾਂਦਾ ਸੀ। ਬੱਚਿਆਂ ਨੂੰ ਪ੍ਰਾਰਥਨਾ ਨਾਲ ਲਗਾਉ ਨਹੀਂ ਹੁੰਦਾ। ਟੀਚਰ ਤੋਂ ਡਰਦੇ ਬੱਚੇ ਪ੍ਰਾਰਥਨਾ ਵਿਚ ਪੁੱਜ ਜਾਂਦੇ ਸਨ। ਟੀਚਰ ਹੈੱਡ ਮਾਸਟਰ ਤੋਂ ਡਰਦੇ ਪੁੱਜ ਜਾਂਦੇ ਸਨ। ਹੈੱਡ ਮਾਸਟਰ ਚੇਅਰਮੈਨ ਤੋਂ ਡਰਦਾ ਪੁੱਜ ਜਾਂਦਾ ਸੀ। ਹਾਲਾਂਕਿ ਚੇਅਰਮੈਨ ਆਪ ਕਦੀ ਨਹੀਂ ਸੀ ਆਇਆ ਪਰ ਪ੍ਰਾਰਥਨਾ ਕਰਨ ਦਾ ਹੁਕਮ ਸੀ।

ਇਹੀ ਹਾਲਤ ਆਮ ਹੈ ਇਕ ਦੂਸਰੇ ਤੋਂ ਡਰਦੇ ਅਰਦਾਸ ਲਈ ਪੁੱਜ ਜਾਂਦੇ ਹਾਂ ਜਾਂ ਨਰਕਾਂ ਤੋਂ ਡਰਦੇ ਪੁੱਜ ਜਾਂਦੇ ਹਾਂ ਜਾਂ ਫਿਰ ਕਿਸੇ ਲੋਭ ਵੱਸ ਪੁੱਜਦੇ ਹਾਂ। ਆਮ ਕਰਕੇ ਸਾਡਾ ਅਰਦਾਸ ਵਿਚ ਜਾਣਾ ਦੋ ਕਾਰਨਾਂ 'ਤੇ ਹੀ ਆਧਾਰਤ ਹੈ ਜਾਂ ਡਰ ਕਰਕੇ ਜਾਂਦੇ ਹਾਂ ਜਾਂ ਲੋਭ ਕਰਕੇ ਜਾਂਦੇ ਹਾਂ। ਇਹ ਦੋਵਾਂ ਕਾਰਨਾਂ ਕਰਕੇ ਜੋ ਜਾਂਦਾ ਹੈ ਉਸ ਸੱਜਣ ਨੇ ਅਰਦਾਸ ਨੂੰ ਨਹੀਂ ਸਮਝਿਆ। ਇਕ ਤੀਸਰਾ ਕਾਰਨ ਹੈ ਉਹੀ ਅਸਲ ਕਾਰਨ ਹੈ। ਉਹ ਹੈ ਪਿਆਰੇ ਨਾਲ ਪ੍ਰੇਮ ਹੈ। ਨਾ ਲੋਭ ਹੈ ਨਾ ਡਰ ਹੈ ਬੱਸ ਪ੍ਰੇਮ ਹੀ ਪ੍ਰੇਮ ਹੈ। ਜਿਨ੍ਹਾਂ ਦੇ ਅੰਦਰ ਪ੍ਰੇਮ ਹੈ ਉਨ੍ਹਾਂ ਦੀ ਪ੍ਰਾਰਥਨਾ ਪਿਆਰੇ ਤਕ ਪਹੁੰਚਣ ਲਈ ਇਕ ਪੁਲ ਬਣ ਜਾਂਦੀ ਹੈ ਜਿਸ ਉੱਤੇ ਗੁਜ਼ਰ ਕੇ ਸਾਡੀ ਸੁਰਤ ਉਸ ਪਿਆਰੇ ਤਕ ਜਾ ਪਹੁੰਚਦੀ ਹੈ। ਸਾਡੀ ਅਰਦਾਸ ਤਨ ਦੇ ਸੁਖਾਂ ਵਾਸਤੇ ਹੈ, ਧਨ ਵਾਸਤੇ ਹੈ, ਦੁਨਿਆਵੀ ਇੱਜ਼ਤ ਵਾਸਤੇ ਹੈ ਤਾਂ ਸਾਡੀ ਪ੍ਰਾਰਥਨਾ ਪੁਕਾਰ ਨਹੀਂ ਬਣ ਸਕੇਗੀ। ਜਿਸ ਦਿਨ ਸਾਡੀ ਪੁਕਾਰ ਇਕ ਮਾਸੂਮ ਬੱਚੇ ਵਾਂਗੂ ਹੋਵੇਗੀ ਉਸ ਦਿਨ ਉਹ ਮਾਲਕ ਸਾਡੀ ਪੁਕਾਰ ਸੁਣ ਕੇ ਆਪ ਦੌੜ ਪੈਂਦਾ ਹੈ ਅਤੇ ਸਾਨੂੰ ਆਪਣੇ ਕ੍ਰਿਪਾ ਦੇ ਹੱਥਾਂ ਵਿਚ ਉਠਾ ਕੇ ਲਾਡ ਲਡਾਉਂਦਾ ਹੈ।

ਰੱਬ ਦਾ ਪਿਆਰਾ ਤਾਂ ਇਹੀ ਅਰਦਾਸ ਕਰਦਾ ਹੈ ਕਿ ਹੇ ਮੇਰੇ ਮਾਲਕ ਮੈਂ ਤੇਰੇ ਦਰ ਤੋਂ ਇਹ ਬਖਸ਼ਿਸ਼ ਮੰਗਦਾ ਹਾਂ ਕਿ ਮੇਰੇ ਕੋਲੋਂ ਨਿਤ ਅਰਦਾਸ ਕਰਵਾ ਲਿਆ ਕਰ। ਤੇਰੇ ਅੱਗੇ ਅਰਦਾਸ ਕਰਨੀ ਇਹ ਤਾਂ ਨਿੱਤ ਹੀ ਤੇਰੀ ਹਜ਼ੂਰੀ ਦੀ ਪ੍ਰਾਪਤੀ ਹੈ। ਨਿੱਤ ਹੀ ਤੇਰੇ ਸਨਮੁਖ ਹੋ ਕੇ ਤੇਰਾ ਸ਼ੁਕਰਾਨਾ ਕਰ ਸਕਾਂ ਇਹ ਕੋਈ ਘੱਟ ਪ੍ਰਾਪਤੀ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਜੇ ਮੈਂ ਕੁਝ ਵੀ ਨਾ ਮੰਗਾਂ ਤੂੰ ਮੈਨੂੰ ਬਿਨਾਂ ਮੰਗਿਆਂ ਹੀ ਸਭ ਕੁਝ ਦੇ ਰਿਹਾ ਹੈਂ ਅਤੇ ਅੱਗੋਂ ਵੀ ਸਭ ਕੁਝ ਦੇਵੇਂਗਾ ਗੁਰਬਾਣੀ ਦੀ ਪੰਗਤੀ ਹੈ :

*ਵਿਣੁ ਬੋਲਿਆ ਸਭੁ ਕਿਛੁ ਜਾਣਦਾ*
*ਕਿਸੁ ਆਗੈ ਕੀਚੈ ਅਰਦਾਸਿ ॥* (ਸਲੋਕ ਮ : ੩, ਪੰਨਾ ੧੪੨੦)

ਇਕ ਭਿਖਾਰੀ ਇਕ ਸਮਰਾਟ ਦੇ ਦਰਵਾਜ਼ੇ ਅੱਗੇ ਖੜ੍ਹਾ ਹੋ ਗਿਆ ਸੀ। ਰਾਜਾ ਰਾਜ ਮਹਲ ਵਿਚੋਂ ਬਾਹਰ ਨਿਕਲ ਰਿਹਾ ਸੀ। ਭਿਖਾਰੀ ਦੇ ਕੱਪੜੇ ਫਟੇ ਹੋਏ ਸਨ। ਪੈਰਾਂ ਤੋਂ ਨੰਗਾ ਸੀ। ਰਾਜੇ ਨੇ ਪੁੱਛਿਆ ਭਿਖਾਰੀ ਦਸ ਕੀ ਚਾਹੁੰਦਾ ਹੈਂ ਤੇਰੀ ਕੀ ਲੋੜ ਹੈ। ਭਿਖਾਰੀ ਨੇ ਕਿਹਾ ਰਾਜਾ ਜੇ ਤੂੰ ਮੇਰੀ ਹਾਲਤ ਵੇਖ ਕੇ ਨਹੀਂ ਸਮਝ ਸਕਿਆ ਕਿ ਮੇਰੀ ਕੀ ਲੋੜ ਹੈ ਤਾਂ ਤੈਨੂੰ ਮੈਂ ਦਸ ਕੇ ਵੀ ਕੀ ਕਰਾਂਗਾ। ਪਰਮ ਪਿਤਾ ਪ੍ਰਮਾਤਮਾ ਸਾਡੇ ਦੁਖ-ਸੁਖ ਨੂੰ, ਸਾਡੀਆਂ ਸਾਰੀਆਂ ਲੋੜਾਂ ਨੂੰ ਭਲੀ-ਭਾਂਤ

ਜਾਣਦਾ ਹੈ। ਤੇ ਜਦੋਂ ਅਸੀਂ ਬੋਲਣਾ ਹੀ ਨਹੀਂ ਸਾਂ ਜਾਣਦੇ ਉਸ ਵੇਲੇ ਤੋਂ ਹੀ ਪੂਰੀਆਂ ਕਰ ਰਿਹਾ ਹੈ। ਕੀ ਜਿਹੜੇ ਪਸ਼ੂ ਪੰਛੀਆਂ ਨੂੰ ਉਸਨੇ ਜ਼ੁਬਾਨ ਨਹੀਂ ਦਿੱਤੀ ਉਨ੍ਹਾਂ ਦੀਆਂ ਲੋੜਾਂ ਉਹ ਪੂਰੀਆਂ ਨਹੀਂ ਕਰਦਾ। ਅਰਦਾਸ ਬਾਰੇ ਜੋ ਅਸੀਂ ਇਕ ਧਾਰਨਾ ਬਣਾ ਲਈ ਹੈ ਕਿ ਅਰਦਾਸ ਸਿਰਫ਼ ਕੁਝ ਮੰਗਣ ਵਾਸਤੇ ਹੀ ਹੈ। ਇਹ ਧਾਰਨਾ ਪੂਰੀ ਤਰ੍ਹਾਂ ਠੀਕ ਨਹੀਂ।

ਅਰਦਾਸ ਤਾਂ ਇਕ ਆਤਮਕ ਅਨੰਦ ਹੈ। ਅਰਦਾਸ ਤਾਂ ਸਿੱਖ ਵਾਸਤੇ ਅੰਤਮ ਪ੍ਰਾਪਤੀ ਹੈ। ਪ੍ਰਾਰਥਨਾ ਦਾ ਅੰਤਮ ਰੂਪ ਹੈ ਕਿ ਸਿੱਖ ਅਕਾਲ ਪੁਰਖ ਦੇ ਚਰਨਾਂ ਵਿਚ ਸਿਰ ਰੱਖ ਕੇ ਆਪਣਾ ਆਪਾ ਅਰਪਣ ਕਰਦਾ ਹੈ ਅਤੇ ਅਕਾਲ ਪੁਰਖ ਇਸ ਅਰਦਾਸੀਏ ਨੂੰ ਆਪਣੀ ਗੋਦ ਵਿਚ ਬਿਠਾ ਲੈਂਦਾ ਹੈ। ਅਕਾਲ ਪੁਰਖ ਐਸੇ ਅਰਦਾਸੀਏ ਲਈ ਆਪਣੇ ਭੰਡਾਰਿਆਂ ਦੇ ਮੂੰਹ ਖੋਲ੍ਹ ਦਿੰਦਾ ਹੈ ਤੇ ਹੁਕਮ ਕਰਦਾ ਹੈ ਕਿ ਲੈ ਮੇਰੇ ਸਪੁੱਤਰ ਭੰਡਾਰਾ ਮੇਰਾ ਹੈ ਤੂੰ ਇਸ ਭੰਡਾਰੇ ਦਾ ਵਰਤਾਵਾ ਹੈਂ। ਲੈ ਹੁਣ ਤੂੰ ਅਰਦਾਸ ਰਾਹੀਂ ਵਰਤਾਈ ਜਾ, ਬੇਫ਼ਿਕਰ ਹੋ ਕੇ ਜਗਤ ਲਈ ਅਰਦਾਸਾਂ ਕਰ। ਤੂੰ ਦਿਨ ਰਾਤ ਦਾਤਾਂ ਵੰਡ, ਇਹ ਕਦੀ ਵੀ ਮੁੱਕਣਗੀਆਂ ਨਹੀਂ।

• • •

२०

# ਗੁਰਬਾਣੀ ਵਿਚ ਅਰਦਾਸ ਭਾਵ ਦੀਆਂ ਪੰਕਤੀਆਂ

ਬਾਣੀ ਵਿਚੋਂ ਜਾਂ ਹੋਰ ਮਹਾਂਪੁਰਖਾਂ ਦੀ ਰਚਨਾ ਵਿਚੋਂ ਅਰਦਾਸ ਦੀ ਮਹਾਨਤਾ ਵਾਸਤੇ ਮੈਂ ਜੋ ਪੰਗਤੀਆਂ ਲਿਖ ਰਿਹਾ ਹਾਂ ਇਹ ਲਿਖਣ ਦਾ ਇਹ ਭਾਵ ਕਦਾਚਿਤ ਨਹੀਂ ਕਿ ਅਰਦਾਸ ਕਰਨ ਲੱਗਿਆਂ ਅਸੀਂ ਇਹ ਸਾਰੀਆਂ ਪੰਗਤੀਆਂ ਪੜ੍ਹਨੀਆਂ ਹਨ। ਅਰਦਾਸ ਕਰਨ ਲੱਗਿਆਂ ਤਾਂ ਅਸੀਂ ਉਹੀ ਅੱਖਰ ਬੋਲਣੇ ਹਨ ਜੋ ਸ੍ਰੀ ਅਕਾਲ ਤਖ਼ਤ ਵਲੋਂ ਪੰਥ ਪ੍ਰਵਾਨਤ ਅਰਦਾਸ ਰਹਿਤ ਮਰਯਾਦਾ ਵਿਚ ਹਨ। ਉਹ ਅਰਦਾਸ ਗੁਟਕਿਆਂ ਵਿਚ ਛਪੀ ਹੈ। ਉਸ ਵਿਚ ਅਸੀਂ ਜਿਸ ਕਾਰਜ ਲਈ ਅਰਦਾਸ ਕਰ ਰਹੇ ਹਾਂ ਉਹ ਸ਼ਬਦ ਆਪਣੇ ਵਲੋਂ ਕਹਿ ਸਕਦੇ ਹਾਂ ਬਸ਼ਰਤੇ ਕਿ ਉਹ ਵੀ ਗੁਰਮਤਿ ਅਨੁਸਾਰ ਹੋਣ। ਮਨਮਤਿ ਦੇ ਕਾਰਜ ਲਈ ਜਾਂ ਕਿਸੇ ਦੀ ਖ਼ੁਸ਼ਾਮਦ ਵਾਸਤੇ ਅਰਦਾਸ ਵਿਚ ਕੁਝ ਕਹਿਣਾ ਸਤਿਗੁਰੂ ਤੇ ਅਕਾਲ ਪੁਰਖ ਦੀ ਬੇਅਦਬੀ ਹੈ। ਇਸ ਤੋਂ ਅਰਦਾਸੀਏ ਨੂੰ ਸੁਚੇਤ ਰਹਿਣਾ ਚਾਹੀਦਾ ਹੈ।

ਭਾਈ ਸਾਹਿਬ ਭਾਈ ਕਾਹਨ ਸਿੰਘ ਗੁਰਮਤਿ ਮਾਰਤੰਡ ਵਿਚ ਲਿਖਦੇ ਹਨ। ਸ਼ੁਧ ਮਨੋਰਥਾਂ ਦੀ ਸਫਲਤਾ, ਭੁੱਲਾਂ ਅਪਰਾਧਾਂ ਦੀ ਮੁਆਫ਼ੀ, ਕਰਨੀ ਦਾ ਅਭਿਮਾਨ ਤਿਆਗ ਕੇ ਬਖਸ਼ਿਸ਼ ਦੀ ਮੰਗ ਅਤੇ ਕਰਤਾਰ ਦੀ ਰਜ਼ਾ ਅੰਦਰ ਰਹਿ ਕੇ ਆਤਮ ਸਮਰਪਣ ਲਈ ਸਤਿਗੁਰਾਂ ਨੇ ਅਰਦਾਸ ਵਿਧਾਨ ਕੀਤੀ ਹੈ। ਜਿਸ ਦਾ ਮੂਲ ਅਰਜ਼ਦਾਸ਼ਤ ਅਥਵਾ ਆਰਦ ਆਸ ਹੈ। ਅਰਜ਼ਦਾਸ਼ਤ (ਅਰਦਾਸ) ਦਾ ਭਾਵ ਹੈ ਕਿਸੇ ਅੱਗੇ ਬੇਨਤੀ ਰੱਖਣੀ। ਇਹ ਫ਼ਾਰਸੀ ਦਾ ਸ਼ਬਦ ਹੈ। ਆਰਦ ਆਸ, ਅਰਦਾਸ, ਦਾ ਭਾਵ ਹੈ, ਆਪਣੀ ਇੱਛਾ ਪੂਰਤੀ ਲਈ ਮੰਗਣ ਦੀ ਕ੍ਰਿਆ। ਇਹ ਸ਼ਬਦ ਵਿਦਵਾਨਾਂ ਸੰਸਕ੍ਰਿਤ ਦਾ ਮੰਨਿਆ ਹੈ।

ਅਰਦਾਸ ਦੀ ਮਹਾਨਤਾ ਕੀ ਹੈ ਅਤੇ ਕਿਸ ਮਨੋਭਾਵ ਨਾਲ ਅਸੀਂ ਕਰਨੀ ਹੈ, ਅਰਦਾਸੀਏ ਦਾ ਮਨ ਕਿਵੇਂ ਟਿਕਾਉ ਵਿਚ ਆਵੇ। ਅਰਦਾਸੀਏ ਦੀ ਸਮਰੱਥ ਅਕਾਲ ਪੁਰਖ 'ਤੇ ਕਿਵੇਂ ਸ਼ਰਧਾ ਬਣੇ। ਫਿਰ ਅਰਦਾਸ ਕੋਈ ਮਨੋਕਲਪਤ ਕਹਾਣੀ ਨਹੀਂ। ਇਸਦਾ ਮੂਲ ਗੁਰਬਾਣੀ ਵਿਚ ਕੀ ਹੈ। ਕੁਝ ਪੰਗਤੀਆਂ ਉਸ ਅਕਾਲ ਪੁਰਖ 'ਤੇ ਸ਼ਰਧਾ ਬਣਾਉਣ ਲਈ ਲਿਖ ਰਿਹਾ ਹਾਂ ਜਿਸ ਅੱਗੇ ਅਸੀਂ ਜੋਦੜੀ ਕਰਨੀ ਹੈ।

ਸਿੱਧ ਗੋਸਟਿ ਵਿਚ ਸਤਿਗੁਰੂ ਨਾਨਕ ਦੇਵ ਜੀ ਦੇ ਤੇ ਜੋਗੀਆਂ ਦੇ ਬੜੇ ਸੁੰਦਰ ਪ੍ਰਸ਼ਨ ਉੱਤਰ ਹਨ। ਜੋਗੀਆਂ ਨੇ ਪੂਰਾ ਜਤਨ ਕੀਤਾ ਸੀ ਕਿ ਇਹ ਜੇ ਜੋਗੀ ਬਣ ਜਾਣ ਤਾਂ ਐਸਾ ਜੋਗੀ ਸਾਡੇ ਜੋਗ ਪੰਥ ਦਾ ਕੁਲਦੀਪਕ ਹੋਵੇਗਾ। ਇਸਦੀ ਹਰ ਗੱਲ ਵਿਚ ਰੂਹਾਨੀ ਪ੍ਰਕਾਸ਼ ਹੈ। ਇਹ ਯੋਗ ਪੰਥ ਦਾ ਸੂਰਜ ਬਣ ਸਕਦਾ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਲਿਖਦੇ ਹਨ :

*ਸਿਧੀ ਮਨੇ ਬੀਚਾਰਿਆ ਕਿਵੇ ਦਰਸ਼ਨ ਏਹ ਲੇਵੈ ਬਾਲਾ ॥*
*ਐਸਾ ਜੋਗੀ ਕਲੀ ਮਾਹਿ ਹਮਰਾ ਪੰਥ ਕਰੇ ਉਜੀਆਲਾ ॥*

ਜੋਗੀ ਆਪਣੇ ਜੋਗ ਮਤਿ ਦਾ ਪ੍ਰਭਾਵ ਪਾਉਣ ਲਈ ਤਰ੍ਹਾਂ-ਤਰ੍ਹਾਂ ਦੇ ਪ੍ਰਸ਼ਨ ਕਰਦੇ ਸਨ ਅਤੇ ਉਨ੍ਹਾਂ ਦਾ ਜਤਨ ਸੀ ਕਿ ਕਿਸੇ ਤਰ੍ਹਾਂ ਗੁਰੂ ਨਾਨਕ ਦੇਵ ਨਿਰਉਤਰ ਹੋ ਜਾਣ ਤੇ ਅਸੀਂ ਇਨ੍ਹਾਂ ਨੂੰ ਜੋਗੀ ਬਣਾ ਲਈਏ, ਇਸੇ ਲਈ ਜੋਗੀ ਪ੍ਰਸ਼ਨ ਕਰਦੇ ਹਨ :

*ਕਵਨ ਤੁਮ੍ਹੇ ਕਿਆ ਨਾਉ ਤੁਮਾਰਾ, ਕਉਨੁ ਮਾਰਗ ਕਉਨੁ ਸੁਆਓ ॥*

ਚਰਪਟ ਜੋਗੀ ਨੇ ਪੁਛਿਆ ਸੀ ਤੁਸੀਂ ਕੌਣ ਹੋ, ਤੁਹਾਡਾ ਨਾਮ ਕੀ ਹੈ, ਤੁਹਾਡਾ ਮਤ ਕੀ ਹੈ, ਤੁਹਾਡੇ ਮਤ ਦਾ ਮਨੋਰਥ ਕੀ ਹੈ। ਸਤਿਗੁਰਾਂ ਨੇ ਉਸ ਗਲਤੀ ਨੂੰ ਜੜ੍ਹੋਂ ਹੀ ਕੱਟ ਦਿੱਤਾ ਜੋ ਬਹੁਤ ਦੇਰ ਤੋਂ ਹੁੰਦੀ ਆਈ ਸੀ। ਹਰ ਮਤ ਨਾਲ ਹਉਮੈ ਜੁੜੀ ਸੀ ਸਤਿਗੁਰਾਂ ਹਉਮੈ ਦੀ ਜੜ੍ਹ ਕੱਟ ਦਿੱਤੀ। ਆਪਣਾ ਨਾਂ ਦੱਸਣ ਦੀ ਬਜਾਇ ਉਨ੍ਹਾਂ ਰੱਬ ਦਾ ਨਾਂ ਹੀ ਲਿਆ ਕਿ ਮੈਂ ਤਾਂ ਸਦਾ ਥਿਰ ਰਹਿਣ ਵਾਲੇ ਸੱਚੇ ਨੂੰ ਕਹਿੰਦਾ ਹਾਂ ਭਾਵ ਪ੍ਰਮਾਤਮਾ ਦਾ ਨਾਂ ਜਪਦਾ ਹਾਂ। ਤੇ ਨਾਮ ਜਪਦਾ ਹਾਂ ਅਰਦਾਸ ਦੇ ਰੂਪ ਵਿਚ। ਮੇਰਾ ਕੀਰਤਨ, ਮੇਰਾ ਕੀਤਾ ਹੋਇਆ ਹਰ ਕਰਮ ਅਰਦਾਸ ਹੈ। ਪਲ-ਪਲ ਉਸ ਅੱਗੇ ਅਰਦਾਸ ਕਰਦਾ ਹਾਂ ਅਤੇ ਉਸ ਦੇ ਪਿਆਰੇ ਨਾਮ ਜਪਣ ਵਾਲੇ ਸੰਤ ਜਨਾਂ ਤੋਂ ਮੈਂ ਸਦਕੇ ਜਾਂਦਾ ਹਾਂ। ਇਸ ਪੰਗਤੀ ਵਿਚ ਸਿੱਖ ਧਰਮ ਦੇ ਮੁੱਢਲੇ ਅਸੂਲ ਆ ਗਏ ਹਨ। ਸੱਚੇ ਅੱਗੇ ਅਰਦਾਸ ਕਰਨੀ ਸਿਮਰਨ ਹੈ ਅਤੇ ਉਸ ਦੇ ਪਿਆਰਿਆਂ ਤੋਂ ਸਦਕੇ ਜਾਣਾ ਸੇਵਾ ਹੈ।

*ਸਾਚੁ ਕਹਉ ਅਰਦਾਸਿ ਹਮਾਰੀ, ਹਉ ਸੰਤ ਜਨਾ ਬਲ ਜਾਉ ।*

(ਸਿਧ ਗੋਸਟਿ ਮ : ੧, ਪੰਨਾ ੯੩੮)

ਇਹ ਪੰਗਤੀ ਪੜ੍ਹ ਕੇ ਕੋਈ ਸ਼ੱਕ ਨਹੀਂ ਰਹਿ ਜਾਂਦਾ। ਇਹ ਗੱਲ ਸਾਡੇ ਸਾਹਮਣੇ ਸਪੱਸ਼ਟ ਹੋ ਜਾਂਦੀ ਹੈ ਕਿ ਸਿੱਖ ਧਰਮ ਦਾ ਮੂਲ ਅਰਦਾਸ ਹੈ। ਸਿੱਖ ਦਾ ਕੀਤਾ ਪਾਠ, ਕੀਤਾ ਕੀਰਤਨ, ਕੀਤੀ ਹੋਈ ਕਥਾ ਅਤੇ ਕੀਤੀ ਹੋਈ ਸੇਵਾ ਆਖ਼ਰ ਅਰਦਾਸ ਬਣ ਜਾਏ। ਅੱਜ ਵੀ ਅਸੀਂ ਗੁਰਮਤਿ ਰਹਿਣੀ ਵਿਚ ਰਹਿ ਕੇ ਜੋ ਵੀ ਕਰਦੇ ਹਾਂ ਸਾਡਾ ਅੰਤਮ ਕਰਮ ਤਾਂ ਅਰਦਾਸ ਹੀ ਹੁੰਦਾ ਹੈ। ਸੱਚ ਤਾਂ ਇਹ ਹੈ ਕਿ ਅਸੀਂ ਬਾਕੀ ਸਭ ਕੁਝ ਇਸ ਲਈ ਕਰਦੇ ਹਾਂ ਕਿ ਸਾਡਾ ਮਨ ਅਰਦਾਸ ਲਈ ਤਿਆਰ

ਹੋ ਜਾਏ। ਸਾਡੇ ਹਰ ਕੀਤੇ ਹੋਏ ਧਾਰਮਿਕ ਸਾਧਨ ਨਾਲ ਹਉਮੈ ਮੁੱਕੇ, ਮਨ ਟਿਕੇ ਤੇ ਅਸੀਂ ਪ੍ਰਭੂ ਦੀ ਸ਼ਰਨ ਵਿਚ ਡਿੱਗ ਕੇ ਅਰਦਾਸ ਕਰ ਸਕੀਏ।

ਜਦੋਂ ਅਕਾਲ ਪੁਰਖ ਅਰਦਾਸ ਸੁਣਦਾ ਹੈ ਤਾਂ ਜਗਤ ਜਲੰਦੇ ਵਿਚ ਸ਼ਾਂਤੀ ਵਰਤ ਜਾਂਦੀ ਹੈ। ਸੜਦਾ ਹੋਇਆ ਜਗਤ, ਜੋ ਵਿਕਾਰਾਂ ਦੀ ਅੱਗ ਵਿਚ ਸੜ ਰਿਹਾ ਸੀ, ਅਰਦਾਸ ਰਾਹੀਂ ਐਸਾ ਅੰਮ੍ਰਿਤ ਬਰਸਦਾ ਹੈ ਕਿ ਜਗਤ ਦੀ ਅੱਗ ਬੁਝ ਜਾਂਦੀ ਹੈ ਹਿਰਦਾ ਰੂਪੀ ਤਪਤ ਕੜਾਹਾ ਸ਼ਾਂਤ ਹੋ ਜਾਂਦਾ ਹੈ।

*ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ ॥*

(ਸਾਰੰਗ ਕੀ ਵਾਰ ਸ : ਮ : ੫, ਪੰਨਾ ੧੨੫੧)

ਜਦੋਂ ਪ੍ਰਮਾਤਮਾ ਅਰਦਾਸ ਸੁਣਦਾ ਹੈ ਤਾਂ ਕ੍ਰਿਪਾ ਦੇ ਘਰ ਵਿਚ ਆ ਜਾਂਦਾ ਹੈ ਆਪਣੇ ਸੇਵਕ ਨੂੰ ਬਚਾ ਲੈਂਦਾ ਹੈ ਸੇਵਕ ਦੀ ਇੱਜ਼ਤ ਬਚਾ ਲੈਂਦਾ ਹੈ। ਸੇਵਕ ਦੀ ਨਿੰਦਾ ਕਰਨ ਵਾਲੇ ਨੂੰ ਸ਼ਰਮਿੰਦਗੀ ਉਠਾਉਣੀ ਪੈਂਦੀ ਹੈ। ਨਿੰਦਕ ਦੇ ਮੂੰਹ 'ਤੇ ਸਵਾਹ ਪੈਂਦੀ ਹੈ। ਭਾਵ ਇਹ ਹੈ ਕਿ ਸੇਵਕ ਜਦੋਂ ਸ਼ਰਨ ਵਿਚ ਹੁੰਦਾ ਹੈ ਤਾਂ ਆਪਣੀ ਇੱਜ਼ਤ ਵਾਸਤੇ ਉਹ ਅਰਦਾਸ ਨੂੰ ਹੀ ਕਾਫ਼ੀ ਸਮਝਦਾ ਹੈ ਉਸਨੂੰ ਸੰਸਾਰੀ ਬੰਦਿਆਂ ਤੋਂ ਡਰਨ ਦੀ ਲੋੜ ਨਹੀਂ ਰਹਿ ਜਾਂਦੀ।

*ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਇ ਕਿਰਪਾਲ ॥*
*ਰਾਖਿ ਲੀਆ ਅਪਨਾ ਸੇਵਕੋ ਮੁਖਿ ਨਿੰਦਕ ਛਾਰੁ ॥*
*ਤੁਝਹਿ ਨ ਜੋਹੈ ਕੋ ਮੀਤ ਜਨ ਤੂੰ ਗੁਰ ਕਾ ਦਾਸ ॥*
*ਪਾਰਬ੍ਰਹਮਿ ਤੂੰ ਰਾਖਿਆ ਦੇ ਅਪਨੇ ਹਾਥ ॥* (ਬਿਲਾਵਲ ਮ : ੫ ॥ ਪੰਨਾ ੮੧੮)

ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਕਿ ਅਰਦਾਸੀਆ ਢਾਢੀ ਹੈ। ਜਦੋਂ ਸਿਫ਼ਤ ਸਲਾਹ ਕਰਨ ਵਾਲਾ ਢਾਢੀ ਪ੍ਰਮਾਤਮਾ ਦੀ ਸਿਫ਼ਤ ਕਰਦਾ ਹੈ, ਅਰਦਾਸ ਕਰਦਾ ਹੈ ਤਾਂ ਇਹ ਅਰਦਾਸ ਦੀ ਬਰਕਤ ਹੈ ਕਿ ਪ੍ਰਮਾਤਮਾ ਢਾਢੀ ਨੂੰ ਹਜ਼ੂਰੀ ਵਿਚ ਬੁਲਾ ਲੈਂਦਾ ਹੈ। ਉਸ ਪ੍ਰਮਾਤਮਾ ਦੇ ਦਰਸ਼ਨਾਂ ਵਿਚ ਏਨੀ ਤ੍ਰਿਪਤੀ ਹੈ ਢਾਢੀ ਰੱਜ ਜਾਂਦਾ ਹੈ ਉਸਨੂੰ ਮੰਗਣਾ ਹੀ ਭੁੱਲ ਜਾਂਦਾ ਹੈ।

*ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ*
*ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨਾ ਆਵੈ ।*

(ਮਾਰੂ ਵਾਰ ਮ : ੫ ॥ ਪਉੜੀ ੯, ਪੰਨਾ ੧੦੯੭)

ਜਗਤ ਵਿਚ ਇੱਜ਼ਤ ਮਿਲਣੀ, ਹਰ ਬੰਦਾ ਮਿਹਰਬਾਨੀ ਨਾਲ ਪੇਸ਼ ਆਵੇ ਤਾਂ ਇਹ ਸਮਝ ਲੈਣਾ ਚਾਹੀਦਾ ਹੈ ਕਿ ਇਹ ਬੰਦੇ ਮੇਰੇ 'ਤੇ ਮਿਹਰਬਾਨ ਨਹੀਂ ਪ੍ਰਮਾਤਮਾ ਦੀ ਮਿਹਰਬਾਨੀ ਸਦਕਾ ਜੀਵ ਜੰਤ ਮੇਰੇ 'ਤੇ ਦਇਆ ਕਰ ਰਹੇ ਹਨ। ਇਕ ਅਦੀਬ ਕਹਿੰਦੇ ਹਨ :

*ਵੋਹ ਸਾਥ ਥਾ ਤੋ ਹਰ ਸ਼ਖਸ ਥਾ ਮਿਹਰਬਾਂ,*
*ਬਿਛੜ ਗਯਾ ਤੋ ਹੁਈ ਹੈਂ ਅਦਾਵਤੇਂ ਕੈਸੀ ।*

ਸਤਿਗੁਰੂ ਫ਼ਰਮਾਉਂਦੇ ਹਨ :

*ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥*
*ਅਰਦਾਸਿ ਸੁਣੀ ਭਗਤ ਅਪੁਨੇ ਕੀ ਸਭ ਜੀਅ ਭਇਆ ਕਿਰਪਾਲਾ ॥*

(ਸੋਰਠਿ ਮ : ੫, ਪੰਨਾ ੬੨੭)

ਜਗਤ ਵਿਚ ਜੇ ਕੋਈ ਜੀਵ ਪਾਪ ਕਰਕੇ ਦੁੱਖ ਪਾ ਰਿਹਾ ਹੈ, ਦੁੱਖਾਂ ਵਿਚ ਸੜ ਰਿਹਾ ਹੈ ਤਾਂ ਉਸ 'ਤੇ ਨਾਰਾਜ਼ ਹੋਣ ਦੀ ਬਜਾਇ, ਉਸਤੋਂ ਨਫ਼ਰਤ ਕਰਨ ਦੀ ਬਜਾਇ ਸਤਿਗੁਰੂ ਕਹਿੰਦੇ ਹਨ ਕਿ ਅਰਦਾਸ ਕਰੋ, ਕਿ ਹੇ ਪ੍ਰਮਾਤਮਾ ਇਸ ਜਗਤ ਨੂੰ ਵੀ ਬਚਾ, ਜਗਤ ਜਲੰਦੇ ਨੂੰ ਆਪਣੀ ਕ੍ਰਿਪਾ ਕਰਕੇ ਰੱਖ ਲਵੇ ਅਤੇ ਮੈਨੂੰ ਸ਼ਰਨ ਵਿਚ ਥਾਂ ਦੇ ਦੇਵੇ। ਮੈਨੂੰ ਆਪਣੇ ਨਾਮ ਦੀ ਹੀ ਸ਼ੋਭਾ ਤੇ ਵਡਿਆਈ ਬਖਸ਼ੇ ਤਾਕਿ ਮੈਂ ਇਸ ਸੰਸਾਰ ਦੀ ਭਿਆਨਕ ਅੱਗ 'ਤੋਂ ਬਚ ਸਕਾਂ।

*ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ ॥*
*ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥*

(ਵਡਹੰਸ ਮ : ੩, ਪੰਨਾ ੫੭੧)

ਜਿਸ ਨਾਮ ਧਨ ਦੀ ਬਰਕਤ ਨਾਲ ਸਾਰੇ ਪੀਰ ਪੈਗੰਬਰ ਮਹਾਂਪੁਰਖ ਮਾਲਾ ਮਾਲ ਹੋਏ ਹਨ। ਜਿਸ ਨਾਮ ਧਨ ਦੀ ਬਰਕਤ ਨਾਲ ਸਤਪੁਰਖਾਂ ਦਾ ਨਾਮ ਅੱਜ ਵੀ ਅਮਰ ਹੈ। ਉਹ ਨਾਮ ਧਨ ਵੀ ਅਰਦਾਸ ਰਾਹੀਂ ਹੀ ਮੰਗਿਆ ਜਾਂਦਾ ਹੈ :

*ਅਰਦਾਸਿ ਕਰੀ ਪੂਰੇ ਗੁਰ ਪਾਸਿ ॥ ਨਾਨਕੁ ਮੰਗੈ ਹਰਿ ਧਨੁ ਰਾਸਿ ॥*

(ਆਸਾ ਮ : ੫, ਪੰਨਾ ੩੯੫)

ਸਤਿਗੁਰ ਦੀ ਬਾਣੀ ਪ੍ਰਮਾਤਮਾ ਦੀ ਸਿਫਤ ਸਲਾਹ ਹੈ। ਜਿਸਨੂੰ ਬਾਣੀ ਭੁੱਲ ਗਈ, ਪ੍ਰਮਾਤਮਾ ਦੀ ਸਿਫਤ ਸਲਾਹ ਹੀ ਭੁੱਲ ਗਈ, ਉਸਦਾ ਜੀਵਨ ਤਾਂ ਇੰਨਾ ਦੁਖੀ ਹੋ ਜਾਂਦਾ ਹੈ ਜਿਵੇਂ ਕਿ ਕਿਸੇ ਜੀਵ ਦੇ ਸਾਰੇ ਅੰਗ ਕੋਹੜ ਨਾਲ ਗਲੇ ਤੇ ਅੰਗ-ਅੰਗ ਵਿਚੋਂ ਚੀਸਾਂ ਪੈਂਦੀਆਂ ਹੋਣ। ਇਸੇ ਤਰ੍ਹਾਂ ਹੀ ਪ੍ਰਮਾਤਮਾ ਦੀ ਸਿਫ਼ਤ ਸਲਾਹ ਭੁਲਾ ਕੇ ਜੋ ਮਨ ਦੇ ਗ਼ੁਲਾਮ ਬਣ ਜਾਂਦੇ ਹਨ ਉਨ੍ਹਾਂ ਦੇ ਮਨ ਵਿਚ ਪ੍ਰੇਸ਼ਾਨੀਆਂ ਹੀ ਪ੍ਰੇਸ਼ਾਨੀਆਂ ਹੁੰਦੀਆਂ ਹਨ ਅਤੇ ਇਹ ਚੀਸਾਂ ਤਨ ਦੇ ਕੋਹੜ ਨਾਲੋਂ ਵੀ ਕਿਤੇ ਭਿਆਨਕ ਹਨ। ਆਖ਼ਰ ਮਨ ਦਾ ਅਸਰ ਤਨ 'ਤੇ ਵੀ ਪੈਂਦਾ ਹੈ ਤਨ ਵੀ ਨਿਢਾਲ ਹੋ ਕੇ ਰੋਗੀ ਹੋ ਜਾਂਦਾ ਹੈ। ਇਸ ਦਾ ਇਲਾਜ ਕੀ ਹੈ, ਅਰਦਾਸ ਕਰੋ ਕਿ ਬਾਣੀ ਜੀਵਨ ਆਧਾਰ ਬਣੇ।

*ਮੇਰੇ ਸਾਹਿਬ ਤੂ ਮੈ ਮਾਣੁ ਨਿਮਾਣੀ ॥*
*ਅਰਦਾਸਿ ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥*

(ਸੂਹੀ ਮ : ੫ ॥ ਪੰਨਾ ੭੪੯)

ਸਤਿਗੁਰੂ ਦੇ ਘਰ ਵਿਚ ਅਸਲ ਵਡਿਆਈ ਸੇਵਕ ਨੂੰ ਮਿਲਦੀ ਹੈ। ਜੋ ਸੇਵਕ ਬਣ ਗਿਆ ਉਹ ਪਰਮ ਪਦ ਤਕ ਪਹੁੰਚ ਗਿਆ। ਜੋ ਮਾਲਕੀ ਦੀ ਭਾਵਨਾ ਨਾਲ

ਆਵੇਗਾ ਉਸਨੂੰ ਕੁਝ ਵੀ ਪ੍ਰਾਪਤ ਨਹੀਂ ਹੁੰਦਾ। ਭਾਈ ਲਹਿਣਾ ਜੀ ਜਦੋਂ ਮਾਲਕ ਦੀ ਨਜ਼ਰ ਵਿੱਚ ਸੇਵਕ ਦੀ ਤਰ੍ਹਾਂ ਪ੍ਰਵਾਨ ਹੋ ਗਏ ਤਾਂ ਮਾਲਕ ਬਣ ਗਏ। ਇਹ ਨਿਰਾਲਾ ਗਣਿਤ ਹੈ ਕਿ ਜੋ ਮਾਲਕੀ ਨਾ ਚਾਹੇ ਸੇਵਕ ਬਣੇ ਉਹ ਮਾਲਕ ਹੋ ਨਿਬੜਦਾ ਹੈ। ਪਰ ਇਸ ਨੂੰ ਮਾਲਕੀ ਦੀ ਜੁਗਤੀ ਨਾ ਸਮਝ ਲੈਣਾ। ਜਿਹੜਾ ਇਸਨੂੰ ਮਾਲਕੀ ਦੀ ਜੁਗਤੀ ਸਮਝੇ ਐਸਾ ਚਤੁਰ ਬੰਦਾ ਪ੍ਰਿਥੀ ਚੰਦ ਜਾਂ ਧੀਰ ਮੱਲ ਹੋ ਨਿਬੜੇਗਾ। ਸੇਵਕ ਬਣਨ ਲਈ ਚਤੁਰਾਈ ਨਹੀਂ ਅਰਦਾਸ ਚਾਹੀਦੀ ਹੈ।

*ਅਰਦਾਸਿ ਨਾਨਕ ਸੁਣਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ ।*

(ਬਿਹਾਗੜਾ ਮ : ੫, ਪੰਨਾ ੫੪੭)

*ਸੁਣੀ ਅਰਦਾਸਿ ਸੁਆਮੀ ਮੇਰੇ ਸਰਬ ਕਲਾ ਬਣਿਆਈ ।*
*ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ ॥*

ਸਰਬ ਸ਼ਕਤੀਮਾਨ ਅਕਾਲ ਪੁਰਖ ਪ੍ਰਮਾਤਮਾ ਹੈ, ਉਹ ਸਰਬ ਕਲਾ ਸਮਰੱਥ ਹੈ ਉਹ ਸਰਬ ਕਲਾ ਕਾ ਗਿਆਤਾ ਹੈ। ਪਰ ਅਵਤਾਰਾਂ ਬਾਰੇ ਕਿਹਾ ਹੈ ਕਿ ਕੋਈ ਬਾਰਾਂ ਕਲਾ ਸੰਪੂਰਨ ਹੈ, ਕੋਈ ਚੌਦਾਂ, ਕੋਈ ਸੋਲਾਂ। ਇਹ ਕਲਾ ਕੀ ਹਨ ਇਹ ਸ਼ਕਤੀਆਂ ਹਨ। ਜਿਵੇਂ ਕ੍ਰਿਸ਼ਨ ਜੀ ਬਾਰੇ ਕਿਹਾ ਹੈ ਕਿ ਉਹ ਰਾਮ ਨਾਲੋਂ ਜ਼ਿਆਦਾ ਕਲਾਵਾਨ ਸਨ। ਇਹ ਕਲਾ ਅੰਸ਼ ਸਨ ਜਿਵੇਂ ਰੁਪਿਆ ਪੂਰਾ ਸੋਲਾਂ ਆਨੇ ਦਾ ਹੁੰਦਾ ਸੀ ਇਸੇ ਤਰ੍ਹਾਂ ਕਿਸੇ ਨੂੰ ਸੋਲਾਂ ਕਲਾ ਸੰਪੂਰਨ ਕਹਿਣਾ ਪੂਰਾ ਪੁਰਖ ਮੰਨਣਾ ਹੁੰਦਾ ਸੀ।

ਬ੍ਰਹਮ ਵੈਵਰਤ ਪੁਰਾਣ ਵਿਚ ਈਸ਼ਵਰ ਦੀਆਂ ਇਹ ਸੋਲਾਂ ਕਲਾ ਲਿਖੀਆਂ ਹਨ :

*ਗਯਾਨ, ਧਯਾਨ, ਸ਼ੁਭ ਕਰਮ, ਹਠ, ਸੰਜਮ, ਧਰਮਰੁਦਾਨ।*
*ਵਿਦਿਆ, ਭਜਨ, ਸੁਪ੍ਰੇਮ, ਯਤ, ਅਧਯਾਤਮ, ਸਤਮਾਨ।*
*ਦਯਾ, ਨੇਮ ਅਰ ਚਤੁਰਤਾ ਬੁਧ ਸੁਧ ਇਹ ਜਾਨ।*

ਹਿੰਦੂ ਮਤ ਅਨੁਸਾਰ ਜਿੰਨੀਆਂ ਕਲਾ ਕਿਸੇ ਅਵਤਾਰ ਵਿਚ ਹੋਣ ਉਹ ਓਨਾ ਹੀ ਮਹਾਨ ਮੰਨਿਆ ਜਾਂਦਾ ਹੈ।

ਚੰਦਰਮਾ ਦੀਆਂ ਵੀ ਸੋਲਾਂ ਕਲਾ ਮੰਨੀਆਂ ਗਈਆਂ ਹਨ ਜੋ ਘਟਦੀਆਂ ਵਧਦੀਆਂ ਰਹਿੰਦੀਆਂ ਹਨ।

ਸਤਿਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਕਿ ਵੇਖੋ ਇਹ ਅਰਦਾਸ ਦੀ ਬਰਕਤ ਹੈ ਕਿ ਮੇਰੇ ਸੁਆਮੀ ਨੇ ਮੇਰੀ ਅਰਦਾਸ ਸੁਣ ਲਈ ਹੈ ਹਰ ਕਲਾ ਪ੍ਰਾਪਤ ਹੋ ਗਈ ਹੈ। ਇਹ ਗੁਰੂ ਨਾਨਕ ਦੇਵ ਜੀ ਦੀ ਹੀ ਵਡਿਆਈ ਸਾਰਿਆਂ ਜੁਗਾਂ ਵਿਚ ਪ੍ਰਗਟ ਹੋਈ ਹੈ। ਉਸ ਸਤਿਗੁਰੂ ਨੇ ਸਾਨੂੰ ਅਰਦਾਸ ਦੀ ਦਾਤ ਬਖਸ਼ੀ ਹੈ। ਪ੍ਰਮਾਤਮਾ ਦੀ ਸੱਤਾ ਉਸ ਹਿਰਦੇ ਵਿਚ ਹੀ ਵਸਦੀ ਹੈ ਜਿਥੇ ਨਿਤ ਅਰਦਾਸ ਹੋਵੇ।



## ੨੧

# ਅੰਤਰਜਾਮੀ ਤੇ ਸਰਬ ਵਿਆਪਕ ਅੱਗੇ ਅਰਦਾਸ

ਪੰਥ ਪ੍ਰਵਾਨਤ ਮਰਯਾਦਾ ਅਨੁਸਾਰ ਅਸੀਂ ਜਦੋਂ ਸੰਗਤੀ ਅਰਦਾਸ ਵਿਚ ਹਾਜ਼ਰ ਹੁੰਦੇ ਹਾਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਹੋ ਕੇ ਅਰਦਾਸ ਕਰਦੇ ਹਾਂ। ਪਰ ਗੁਰਮਤਿ ਵਿਚ ਐਸਾ ਕੋਈ ਵਿਧਾਨ ਨਹੀਂ ਕਿ ਕਿਸੇ ਖ਼ਾਸ ਦਿਸ਼ਾ ਵਲ ਮੂੰਹ ਕਰਕੇ ਅਰਦਾਸ ਕੀਤੀ ਜਾਏ, ਜਿਵੇਂ ਕਿ ਕਾਅਬੇ ਵਲ ਮੂੰਹ ਕਰਕੇ ਮੁਸਲਮਾਨ ਨਮਾਜ਼ ਪੜ੍ਹਦਾ ਹੈ। ਤੁਸੀਂ ਕਿਸੇ ਪਾਸੇ ਵਲ ਮੂੰਹ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਸਕਦੇ ਹੋ। ਜੇ ਪ੍ਰਕਾਸ਼ ਨਹੀਂ ਤਾਂ ਕਿਸੇ ਪਾਸੇ ਵਲ ਮੂੰਹ ਕਰਕੇ ਨਿਤਨੇਮ ਕਰ ਸਕਦੇ ਹੋ। ਕਿਸੇ ਪਾਸੇ ਵਲ ਮੂੰਹ ਕਰਕੇ ਅਰਦਾਸ ਕਰ ਸਕਦੇ ਹੋ ਕਿਉਂਕਿ ਸਾਡਾ ਪ੍ਰਮਾਤਮਾ ਸਰਬ ਵਿਆਪਕ ਹੈ। ਹਰ ਪਾਸੇ ਹੀ ਉਸਦਾ ਮੂੰਹ ਹੈ। ਜਿਧਰ ਵੀ ਮੂੰਹ ਕਰਕੇ ਅਰਦਾਸ ਕਰਾਂਗੇ ਉਸੇ ਦੇ ਹੀ ਸਨਮੁਖ ਹੋਵਾਂਗੇ। ਅਗਿਆਨਤਾ ਵਿਚ ਕਈ ਵਾਰੀ ਮਨਮਤਿ ਹੋ ਜਾਂਦੀ ਹੈ।

ਇਕ ਵਾਰ ਇਕ ਨਗਰ ਵਿਚ ਇਕ ਸੱਜਣ ਨੂੰ ਮੈਂ ਇਸ ਜ਼ਿਦ ਵਿਚ ਅੜੇ ਵੇਖਿਆ ਸੀ ਜੋ ਕਹਿ ਰਿਹਾ ਸੀ ਕਿ ਬੱਚੀ ਦੇ ਅਨੰਦ ਕਾਰਜ ਵੇਲੇ ਚੜ੍ਹਦੇ ਵਾਲੇ ਪਾਸੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਵੇ। ਮੈਂ ਉਨ੍ਹਾਂ ਸੱਜਣਾਂ ਨੂੰ ਸਮਝਾਉਣ ਦਾ ਜਤਨ ਕੀਤਾ ਕਿ ਸਾਹਮਣੇ ਬੈਠੇ ਜੋੜੇ ਦਾ ਮੂੰਹ ਤਾਂ ਫਿਰ ਵੀ ਲਹਿੰਦੇ ਪਾਸੇ ਹੋ ਜਾਵੇਗਾ। ਉਹ ਫੌਰਨ ਕਹਿਣ ਲੱਗੇ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਦੂਸਰੇ ਪਾਸੇ ਕਰ ਦਿਓ। ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਕਿਉਂ ਭਰਮ ਵਿਚ ਪਏ ਹੋ। ਸੂਰਜ ਨਹੀਂ ਚੜ੍ਹ ਰਿਹਾ। ਅੱਜ ਤਾਂ ਵਿਗਿਆਨ ਨੇ ਸਿੱਧ ਕਰ ਦਿੱਤਾ ਹੈ ਕਿ ਧਰਤੀ ਹੀ ਘੁੰਮ ਰਹੀ ਹੈ। ਏਹੀ ਗੱਲ ਸਿੱਧ ਕਰਨ ਲਈ ਗਲੈਲੀਉ ਵਰਗੇ ਸਾਇੰਸਦਾਨ ਨੂੰ ਕਈਆਂ ਮੁਸ਼ਕਲਾਂ ਵਿਚੋਂ ਗੁਜ਼ਰਨਾ ਪਿਆ ਸੀ। ਤੁਸੀਂ ਧੁਰ ਕੀ ਬਾਣੀ ਦੇ ਸਨਮੁਖ ਹੋ ਕੇ ਚਾਰ-ਚੁਫ਼ੇਰੇ ਰੱਬ ਨੂੰ ਹਾਜ਼ਰ ਨਾਜ਼ਰ ਸਮਝ ਕੇ ਇਹ ਕਾਰਜ ਕਰੋ। ਅਸੀਂ ਕਈ ਵਾਰ ਗੁਰੂਆਂ ਦੇ ਚਿਤਰਾਂ ਅੱਗੇ ਖਲੋ ਕੇ ਅਰਦਾਸ ਕਰਦੇ ਹਾਂ ਜੋ ਮਨ ਮਤਿ ਹੈ। ਸਾਨੂੰ ਇਹ ਪੰਗਤੀਆਂ ਯਾਦ ਰੱਖਣੀਆਂ ਚਾਹੀਦੀਆਂ ਹਨ ਕਿ ਇਕ ਤਾਂ ਅਰਦਾਸ ਕਰਨ ਲੱਗਿਆਂ ਅਸੀਂ ਉਸ ਪ੍ਰਮਾਤਮਾ ਪਾਸੋਂ ਕੁਝ ਲੁਕਾ ਨਾ ਰੱਖੀਏ ਕਿਉਂਕਿ ਉਹ ਸਾਡੀ ਅੰਦਰ ਦੀ ਹਾਲਤ ਨੂੰ ਚੰਗੀ ਤਰ੍ਹਾਂ ਜਾਣਦਾ

ਹੈ। ਉਸ ਕੋਲੋਂ ਕੁਝ ਵੀ ਛੁਪਾਇਆ ਨਹੀਂ ਜਾ ਸਕਦਾ। ਇਕ ਸੱਜਣ ਰੋਜ਼ ਅਰਦਾਸ ਕਰਦਾ ਸੀ ਕਿ ਹੇ ਪ੍ਰਮਾਤਮਾ ਗਵਾਂਢੀ ਦੀ ਮੱਝ ਮਾਰ ਦੇ। ਮੇਰੀ ਮੱਝ ਦਸ ਸੇਰ ਦੁੱਧ ਦਿੰਦੀ ਹੈ ਉਸਦੀ ਮੱਝ ਪੰਦਰਾਂ ਸੇਰ ਦੁੱਧ ਕਿਉਂ ਦਿੰਦੀ ਹੈ। ਇਕ ਦਿਨ ਇਕ ਆਵਾਜ਼ ਆਈ ਭਲੇ ਲੋਕਾ ਤੇਰੇ ਘਰ ਬੱਚਾ ਕੋਈ ਨਹੀਂ। ਉਸਦੇ ਬੱਚੇ ਜ਼ਿਆਦਾ ਹਨ। ਤੇਰੇ **ਘਰ ਤਾਂ** ਦੁੱਧ ਦੀ ਇੰਨੀ ਵੀ ਜ਼ਰੂਰਤ ਨਹੀਂ ਜਿਤਨਾ ਹੈ। ਪਰ ਉਹ ਤਾਂ ਨਿੱਤ ਅਰਦਾਸ ਕਰਦਾ ਹੈ ਕਿ ਪ੍ਰਮਾਤਮਾ ਗਵਾਂਢੀ ਨੂੰ ਪੁੱਤਰ ਦੇ। ਇਸ ਨੂੰ ਦੁੱਧ ਦਿੱਤਾ ਹੈ ਇਸਨੂੰ ਪੁੱਤ ਵੀ ਦੇ। ਪਰ ਨਿਭਾਗੇ ਬੰਦੇ ਤੂੰ ਮੰਗਦਾ ਹੈਂ ਕਿ ਉਸਦੀ ਮੱਝ ਹੀ ਮਰ ਜਾਏ। ਕੀ ਮੈਂ ਤੇਰੀ ਅਰਦਾਸ ਮੰਨ ਕੇ ਉਸ ਦੇ ਬੱਚੇ ਦੁੱਧ ਤੋਂ ਨਿਰਾਸੇ ਕਰ ਦਿਆਂ। ਮੈਂ ਅਰਦਾਸ ਦੇ ਸ਼ਬਦਾਂ ਨਾਲੋਂ ਬੰਦੇ ਦੀ ਨੀਯਤ ਵਲ ਜ਼ਿਆਦਾ ਧਿਆਨ ਦਿੰਦਾ ਹਾਂ। ਉਸਦੀ ਮੱਝ ਤੇ ਦੂਰ ਬਾਹਰ ਚਰਨ ਗਈ ਹੈ। ਤੇਰੀ ਮੱਝ ਘਰ ਹੈ ਦਸ ਇਸਨੂੰ ਮਾਰ ਦਿਆਂ ? ਇਸ ਨੂੰ ਹੋਸ਼ ਆ ਗਈ ਕਹਿਣ ਲੱਗਾ ਪ੍ਰਮਾਤਮਾ ਖਿਮਾ ਕਰ ਸਰਬੱਤ ਦਾ ਭਲਾ ਕਰ। ਸਰਬੱਤ ਨੂੰ ਦੁੱਧ ਪੁੱਤ ਦੇ ਤਾਂ ਕਿ ਉਸ ਸਰਬੱਤ ਵਿਚ ਮੈਂ ਵੀ ਆ ਜਾਵਾਂ। ਮੇਰਾ ਵੀ ਭਲਾ ਹੋ ਜਾਵੇ। ਦੁੱਧ ਤਾਂ ਘਰ ਵਿਚ ਹੈ ਪੁੱਤ ਵੀ ਆ ਜਾਵੇ। ਸਤਿਗੁਰੂ ਫ਼ਰਮਾਉਂਦੇ ਹਨ ਉਹ ਦਿਲ ਦੀਆਂ ਜਾਣਦਾ ਹੈ। ਉਹ ਇਹ ਨਹੀਂ ਵੇਖਦਾ ਕਿ ਬੰਦੇ ਦੀ ਜ਼ਬਾਨ 'ਤੇ ਕੀ ਹੈ। ਉਹ ਤਾਂ ਵੇਖਦਾ ਹੈ ਕਿ ਬੰਦੇ ਦੇ ਦਿਲ ਵਿਚ ਕੀ ਹੈ।

ਸਾਹਿਬ ਫ਼ਰਮਾਉਂਦੇ ਹਨ :

*ਸੁਣਿ ਸੁਆਮੀ ਅਰਦਾਸਿ ਜਨ ਤੁਮ ਅੰਤਰਜਾਮੀ ॥*
*ਥਾਨ ਥਨੰਤਰਿ ਰਵਿ ਰਹੇ ਨਾਨਕ ਕੇ ਸੁਆਮੀ ॥* (ਬਿਲਾਵਲ ਮ : ੫, ਪੰਨਾ ੮੧੯)

*ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥*
*ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥*

(ਆਸਾ ਮ : ੫, ਪੰਨਾ ੩੮੩)

ਹਉਮੈ ਐਸਾ ਦੀਰਘ ਰੋਗ ਹੈ ਜੋ ਜਨਮਾਂ ਦਾ ਮਨੁੱਖ ਦੇ ਨਾਲ ਹੈ। ਸਰੀਰਕ ਰੋਗ ਤਾਂ ਸਰੀਰ ਦੇ ਬਿਨਸ ਜਾਣ ਨਾਲ ਮੁੱਕ ਜਾਂਦੇ ਹਨ ਪਰ ਹਉਮੈ ਦਾ ਰੋਗ ਤਾਂ ਮਰਨ ਨਾਲ ਵੀ ਨਹੀਂ ਮਰਦਾ। ਜੇ ਹਉਮੈ ਦਾ ਰੋਗ ਕੱਪੜਿਆਂ ਤਕ ਹੀ ਹੁੰਦਾ ਤਾਂ ਮਨੁੱਖ ਦੇ ਕੱਪੜੇ ਸੜਨ ਨਾਲ ਰੋਗ ਵੀ ਸੜ ਜਾਂਦਾ। ਇਹ ਰੋਗ ਸਰੀਰ ਤਕ ਹੀ ਸੀਮਤ ਹੁੰਦਾ ਤਾਂ ਤਨ ਦੇ ਸਸਕਾਰ ਨਾਲ ਹਉਮੈ ਦਾ ਵੀ ਸਸਕਾਰ ਹੋ ਜਾਂਦਾ ਪਰ ਐਸਾ ਹੁੰਦਾ ਨਹੀਂ। ਇਹ ਹਉਮੈ ਦਾ ਰੋਗ ਤਾਂ ਚਾਹੁੰਦਾ ਹੀ ਨਹੀਂ ਸਰੀਰ ਬਿਨਸੇ। ਤੇ ਜੇ ਬਿਨਸ ਜਾਏ ਤਾਂ ਫਿਰ ਹੋਰ ਸਰੀਰ ਫੌਰਨ ਮਿਲ ਜਾਏ।

ਇਕ ਪੌਰਾਣਕ ਕਥਾ ਹੈ ਕਿ ਦਖਸ਼ਪ੍ਰਜਾਪਤਿ ਨੇ ਯੱਗ ਕੀਤਾ। ਸਤੀ ਦੇਵੀ ਤੇ ਸ਼ਿਵ, ਜੋ ਉਸਦੇ ਦਾਮਾਦ ਸਨ, ਇਨ੍ਹਾਂ ਨੂੰ ਨਹੀਂ ਬੁਲਾਇਆ। ਅਸਲ ਵਿਚ ਉਹ ਸ਼ਿਵ ਨਾਲ ਸਤੀ ਦਾ ਰਿਸ਼ਤਾ ਹੋਣ ਦੇ ਹੱਕ ਵਿਚ ਨਹੀਂ ਸੀ। ਸਤੀ ਨੇ ਵੇਖਿਆ ਕਿ ਮੇਰੇ ਪਤੀ ਦਾ ਅਪਮਾਨ ਹੋਇਆ ਹੈ ਉਹ ਇਹ ਬਰਦਾਸ਼ਤ ਨਾ ਕਰ ਸਕੀ।

ਉਸਨੇ ਹਵਨ ਕੁੰਟ ਵਿਚ ਛਾਲ ਮਾਰ ਕੇ ਆਪਣੀ ਜਾਨ ਦੇ ਦਿੱਤੀ। ਸ਼ਿਵ ਗਣਾਂ ਨੇ ਯੱਗ ਭ੍ਰਿਸ਼ਟ ਕਰ ਦਿੱਤਾ। ਖ਼ੁਦ ਸ਼ਿਵ ਨੇ ਜਿੰਨਾ ਨੁਕਸਾਨ ਸਹੁਰੇ ਪਰਵਾਰ ਦਾ ਕਰ ਸਕਦਾ ਸੀ, ਕਰ ਦਿੱਤਾ।

ਸਤੀ ਨੂੰ ਬਚਾਉਣ ਦਾ ਜਤਨ ਸ਼ਿਵ ਨੇ ਕੀਤਾ ਪਰ ਅਗਨੀ ਬਹੁਤ ਪ੍ਰਚੰਡ ਸੀ। ਸਤੀ ਦੀ ਸੜੀ ਹੋਈ ਲਾਸ਼ ਹੀ ਸ਼ਿਵ ਦੇ ਹੱਥ ਆਈ। ਸ਼ਿਵ ਨੇ ਸਤੀ ਦੀ ਜਲੀ ਹੋਈ ਲਾਸ਼ ਆਪਣੇ ਕੰਧੇ 'ਤੇ ਰੱਖੀ ਤੇ ਕਿਤਨਾ ਚਿਰ ਉਸ ਲਾਸ਼ ਨੂੰ ਮੋਹ ਵੱਸ ਚੁੱਕੀ ਫਿਰਦੇ ਰਹੇ। ਵਿਸ਼ਨੂੰ ਨੇ ਇਹ ਵੇਖਿਆ ਤਾਂ ਸੁਦਰਸ਼ਨ ਚੱਕਰ ਨਾਲ ਉਸ ਲਾਸ਼ ਦੇ ਟੁੱਕੜੇ-ਟੁੱਕੜੇ ਕਰ ਦਿੱਤੇ। ਉਹ ਟੁੱਕੜੇ ਜਿੱਥੇ-ਜਿੱਥੇ ਡਿੱਗੇ ਉਨ੍ਹਾਂ ਥਾਵਾਂ 'ਤੇ ਸਤੀ ਦੇ ਮੰਦਰ ਬਣ ਗਏ ਜੈਸਾ ਕਿ ਨੇਤਰਾਂ ਵਾਲੀ ਥਾਂ 'ਤੇ ਨੈਣਾ ਦੇਵੀ, ਜੀਭ ਵਾਲੀ ਥਾਂ 'ਤੇ ਜਵਾਲਾ ਮੁਖੀ। ਇਸੇ ਤਰ੍ਹਾਂ ਬਾਕੀ ਅੰਗ ਜਿੱਥੇ ਡਿੱਗੇ ਉੱਥੇ ਮੰਦਰ ਬਣ ਗਏ ਸਨ।

ਇਹ ਸ਼ਿਵ ਦੀ ਮੋਹ ਭਰਪੂਰ ਕਥਾ ਸਿੱਖਿਆ ਭਰਪੂਰ ਹੈ ਅਤੇ ਇਹ ਹਰ ਮਨੁੱਖ ਨਾਲ ਹੋ ਰਿਹਾ ਹੈ। ਆਪਣੀ ਇਸਤਰੀ ਦੀ ਲਾਸ਼ ਤਾਂ ਭਾਵੇਂ ਬੰਦਾ ਨਾ ਚੁੱਕੀ ਫਿਰੇ ਪਰ ਆਪਣੀ ਲਾਸ਼ ਤਾਂ ਹਰ ਮਨ ਚੁੱਕੀ ਫਿਰਦਾ ਹੈ। ਅੱਜ ਸੰਸਾਰ ਵਿਚ ਉਹ ਬੇਅੰਤ ਲਾਸ਼ਾਂ ਪਈਆਂ ਹਨ ਜਿਨ੍ਹਾਂ ਨੂੰ ਸੁਰੱਖਿਅਤ ਰੱਖਣ ਵਾਸਤੇ ਬਹੁਤ ਖਰਚਾ ਆ ਰਿਹਾ ਹੈ। ਸਭ ਤੋਂ ਜ਼ਿਆਦਾ ਲਾਸ਼ਾਂ ਅਮਰੀਕਾ ਵਿਚ ਹਨ। ਜਿਊਂਦੇ ਬੰਦੇ ਦਾ ਤਾਂ ਬਹੁਤ ਘੱਟ ਖਰਚਾ ਹੈ। ਖਾਣ-ਪੀਣ ਦਾ ਕਿੰਨਾ ਕੁ ਖਰਚਾ ਹੋਵੇਗਾ। ਪਰ ਮਰੇ ਬੰਦੇ ਨੂੰ ਰੱਖਣ 'ਤੇ ਬਹੁਤ ਖਰਚਾ ਆਉਂਦਾ ਹੈ। ਇਹੀ ਕਾਰਨ ਹੈ ਕਿ ਬੰਦਾ ਮਰ ਜਾਏ ਤਾਂ ਲੋਕ ਫੌਰਨ ਸਸਕਾਰ ਦੀ ਤਿਆਰੀ ਕਰਦੇ ਹਨ। ਮਰੇ ਬੰਦੇ ਨੂੰ ਘਰ ਰੱਖਣਾ ਕੋਈ ਸੌਖਾ ਕੰਮ ਨਹੀਂ। ਇਹ ਲਾਸ਼ਾਂ ਦੀ ਸੰਭਾਲ ਕੌਣ ਕਰਦਾ ਹੈ ਸਿਰਫ ਸਾਡੀ ਹਉਮੈ; ਮੇਰਾ ਸਰੀਰ, ਮੇਰਾ ਧਨ, ਮੇਰਾ ਘਰ, ਇਹ ਮੇਰਾ ਪਰਵਾਰ ਹੈ ਹਉਮੈ ਮੁੱਕਦੀ ਨਹੀਂ।

ਪ੍ਰੋਹਤ ਲੋਕਾਂ ਨੂੰ ਬਹੁਤ ਕੁਝ ਸਮਝਾਉਂਦੇ ਹਨ ਕਿ ਤਿਨਕਾ ਤੋੜ ਦਿਓ, ਭਾਂਡਾ ਭੰਨ ਦਿਓ, ਭੁੰਜੇ ਉਤਾਰ ਦਿਓ। ਫੁੱਲ ਪ੍ਰਵਾਹ ਕਰਕੇ ਆਖੋ ਲਓ ਬਜ਼ੁਰਗੋ ਤੁਸੀਂ ਇਥੇ ਹੀ ਰਹੋ। ਕਿਤੇ ਸਾਡੇ ਨਾਲ ਵਾਪਸ ਨਾ ਚਲੇ ਆਉਣਾ। ਏਸੇ ਲਈ ਤਾਂ ਲੋਕ ਦੂਰ ਗੰਗਾ ਫੁੱਲ ਤਾਰਨ ਜਾਂਦੇ ਹਨ ਕਿ ਨੇੜੇ ਫੁੱਲ ਪ੍ਰਵਾਹ ਦਿੱਤੇ ਤਾਂ ਬਜ਼ੁਰਗ ਸਾਡੇ ਪਿੱਛੇ-ਪਿੱਛੇ ਕਿਤੇ ਘਰ ਨਾ ਪੁੱਜ ਜਾਣ। ਪਰ ਇਹ ਤਿਨਕੇ ਤੋੜਿਆਂ ਤਾਂ ਕੁਝ ਵੀ ਨਹੀਂ ਬਣਦਾ। ਮੇਰਾ-ਮੇਰਾ ਦੀ ਧੁਨ, ਜੋ ਜਨਮਾਂ-ਜਨਮਾਂ ਤੋਂ ਸਾਡੀ ਸਾਥੀ ਬਣੀ ਹੋਈ ਹੈ, ਉਹ ਸਾਡਾ ਪਿਛਾ ਨਹੀਂ ਛੱਡਦੀ। ਸਤਿਗੁਰਾਂ ਨੇ ਹਉਮੈ ਤੋਂ ਸਾਨੂੰ ਮੁਕਤ ਕਰਨ ਲਈ ਇਕ ਉਪਾਅ ਦੱਸਿਆ ਹੈ, ਉਹ ਹੈ ਅਰਦਾਸ।

ਅਰਦਾਸ ਵਿਚ ਜਦੋਂ ਅਸੀਂ ਕਹਿੰਦੇ ਹਾਂ ਦਾਤਾ ਮੇਰੀ ਜਿੰਦ ਤੇ ਸਰੀਰ ਇਹ ਵੀ ਤੇਰਾ ਹੈ। ਇਸ ਪੰਗਤੀ ਵਿਚ ਬੜੀ ਹੀ ਗਹਿਰੀ ਰਮਜ਼ ਹੈ—ਉਹ ਇਹ ਹੈ ਕਿ ਇਹ ਜੋ ਮੈਂ-ਮੈਂ ਕਰਨ ਵਾਲੀ ਜਿੰਦ ਹੈ, ਜੋ ਮੈਂ ਦੀ ਜਨਮ-ਦਾਤੀ ਹੈ, ਮੈਂ ਇਹੀ ਤੇਰੇ ਚਰਨਾਂ ਵਿਚ ਰੱਖ ਕੇ ਮੱਥਾ ਟੇਕ ਦਿੰਦਾ ਹਾਂ। ਇਹ ਜਿੰਦ ਵੀ ਤੇਰੀ ਹੈ, ਇਹ

ਸਰੀਰ ਵੀ ਤੇਰਾ ਹੈ। ਇਹ ਜੋੜ ਵੀ ਤੂੰ ਹੀ ਜੋੜਿਆ ਹੈ। ਜਦੋਂ ਤੋੜੇਂਗਾ ਤੇਰੀ ਰਜ਼ਾ। ਇਹ ਸਾਰੀ ਵਡਿਆਈ, ਜਿਸ ਨਾਲ ਮੈਂ ਆਪਣੀ ਹਉਮੈ ਜੋੜ ਰੱਖੀ ਹੈ, ਇਹ ਵੀ ਤੇਰੀ ਹੀ ਵਡਿਆਈ ਹੈ। ਮੇਰਾ ਤਾਂ ਕੋਈ ਨਾਂ ਵੀ ਨਹੀਂ ਸੀ ਜਾਣਦਾ।

*ਤੁਧੁ ਅਗੈ ਅਰਦਾਸਿ ਹਮਾਰੀ . . . . . . .*

*ਇਕ ਅਰਦਾਸਿ ਭਾਟ ਕੀਰਤ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥*

(ਸਵਈਏ ਮਹਲੇ ਚਉਥੇ ਕੇ, ਪੰਨਾ ੧੪੦੬)

ਸਾਰੇ ਸਿਆਣੇ ਇਸ ਗੱਲ ਨਾਲ ਸਹਿਮਤ ਹਨ ਕਿ ਜਦੋਂ ਤਕ ਕੰਮ ਕਰਨ ਦਾ ਟਿਕਾਣਾ ਨਾ ਮਿਲੇ ਕੋਈ ਕੰਮ ਹੋ ਨਹੀਂ ਸਕਦਾ। ਜਿਵੇਂ ਇਕ ਸੁਨਿਆਰੇ ਨੇ ਗਹਿਣਾ ਘੜਨਾ ਹੈ ਤਾਂ ਪਹਾਰੇ ਤੋਂ ਬਿਨਾਂ ਉਹ ਸੋਨੇ ਨੂੰ ਕਿਵੇਂ ਘੜ ਕੇ ਸੁਆਰੇਗਾ। ਜੀਵਨ ਘਾੜਤ ਘੜਨੀ ਹੈ ਤਾਂ ਸਤਿਗੁਰੂ ਦੀ ਸੰਗਤ ਬਹੁਤ ਹੀ ਜ਼ਰੂਰੀ ਹੈ। ਸੰਗਤ ਉਹ ਇਕ ਥਾਂ ਹੈ ਜਿਥੇ ਅਨੇਕਾਂ ਸਿੱਖ ਸਤਿਗੁਰੂ ਦੀ ਸ਼ਰਨ ਵਿਚ ਆ ਕੇ ਜੀਵਨ ਘਾੜਤ ਲਈ ਘਾਲਣਾ ਘਾਲ ਰਹੇ ਹਨ। ਜਿਨ੍ਹਾਂ ਨੂੰ ਸਤਿਗੁਰੂ ਨੇ ਆਪਣੀ ਸ਼ਰਨ ਵਿਚ ਰਹਿਣ ਦੀ ਪ੍ਰਵਾਨਗੀ ਦੇ ਦਿੱਤੀ ਹੈ। ਸਤਿਗੁਰੂ ਜਿਸਨੂੰ ਸਤਸੰਗ ਵਿਚ ਬਿਠਾ ਲਵੇ, ਸਤਿਗੁਰੂ ਜਿਸਨੂੰ ਆਪਣੇ ਘਰ ਵਿਚ ਰਹਿਣ ਲਈ ਥਾਂ ਦੇ ਦੇਵੇ, ਸਤਿਗੁਰੂ ਜਿਸਨੂੰ ਆਪਣਾ ਸਿੱਖ ਪ੍ਰਵਾਨ ਕਰ ਲਵੇ ਉਸ ਨਾਲੋਂ ਵੱਡੇ ਭਾਗਾਂ ਵਾਲਾ ਹੋਰ ਕੌਣ ਹੋ ਸਕਦਾ ਹੈ।

ਸੁਖਮਨੀ ਸਾਹਿਬ ਵਿਚ ਸਾਹਿਬਾਂ ਦਾ ਪਦਾ ਹੈ :

*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥*
*ਆਪਸ ਕਉ ਕਰਿ ਕਛੁ ਨ ਜਨਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥*
*ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥*
*ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥*
*ਅਪਨੀ ਕ੍ਰਿਪਾ ਜਿਸ ਆਪਿ ਕਰੇਇ ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥*

(ਗਉੜੀ ਸੁਖਮਨੀ ਮ : ੫, ਪੰਨਾ ੨੮੬)

ਭੱਟ ਕੀਰਤ ਇਸ ਗੱਲ਼ ਨੂੰ ਭਲੀ-ਭਾਂਤ ਸਮਝਦੇ ਹਨ ਕਿ ਜਿਹੜਾ ਗੁਰੂ ਰਾਮਦਾਸ ਦੀ ਸ਼ਰਨ ਵਿਚ ਆਵੇਗਾ ਉਹੀ ਬਚੇਗਾ। ਉਹੀ ਸਫਲ ਹੋਵੇਗਾ, ਉਹੀ ਰੱਬ ਦੇ ਘਰ ਪ੍ਰਵਾਨ ਹੋਵੇਗਾ। ਜਿਹੜਾ ਗੁਰੂ ਰਾਮਦਾਸ ਦੇ ਘਰ ਪ੍ਰਵਾਨ ਨਾ ਹੋਇਆ ਉਹ ਰੱਬ ਦੇ ਘਰ ਵੀ ਪ੍ਰਵਾਨ ਨਹੀਂ ਹੋਵੇਗਾ। ਉਹ ਪ੍ਰਿਥੀ ਚੰਦ ਵਾਂਗੂੰ ਭਟਕ ਜਾਏਗਾ। ਗੁਰੂ ਅਰਜਨ ਦੇਵ ਗੁਰੂ ਦੇ ਘਰ ਰਹੇ ਹਨ ਤੇ ਸੇਵਕ ਦੀ ਤਰ੍ਹਾਂ ਰਹੇ ਹਨ, ਪ੍ਰਵਾਨ ਹੋਏ ਹਨ, ਸਫਲ ਹੋਏ ਹਨ। ਭੱਟ ਗੁਰੂ ਰਾਮਦਾਸ ਦੇ ਘਰ ਰਹੇ ਹਨ ਸੇਵਕਾਂ ਦੀ ਤਰ੍ਹਾਂ ਰਹੇ ਹਨ ਸਫਲ ਕਿੰਨੇ ਹੋਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਗੁਰਮਹਿਮਾ ਰੂਪ ਬਾਣੀ ਦਰਜ ਹੈ। ਇਸ ਤੋਂ ਵੱਡੀ ਵੱਡਭਾਗਤਾ ਹੋਰ ਕੀ ਹੋ ਸਕਦੀ ਹੈ। ਪ੍ਰਿਥੀ ਚੰਦ ਗੁਰੂ ਘਰ ਰਹਿਣ ਦੀ ਬਜਾਇ ਗੁਰੂ ਘਰ ਨੂੰ ਰੱਖਣਾ ਚਾਹੁੰਦੇ ਹਨ। ਗੁਰੂ ਦੇ ਗ੍ਰਿਹਿ 'ਤੇ ਕਬਜ਼ਾ ਕਰਨਾ ਚਾਹੁੰਦੇ ਹਨ। ਇਕੋ

ਵੇਲੇ ਸਾਰੇ ਕੋਲ ਹਨ, ਪਰ ਵੇਖੋ ਕੁਝ ਸ਼ਰਨ ਵਿਚ ਹਨ ਕੁਝ ਸ਼ਰਨ ਤੋਂ ਬਾਹਰ ਹਨ।

ਪ੍ਰਿਥੀ ਚੰਦ ਉਪਰੋਂ-ਉਪਰੋਂ ਸੇਵਕੀ ਦਾ ਵਿਖਾਵਾ ਬਹੁਤ ਕਰਦਾ ਸੀ ਪਰ ਅੰਦਰੋਂ ਪੂਰਨ ਤੌਰ 'ਤੇ ਸਤਿਗੁਰੂ ਦੀ ਸ਼ਰਨ ਤੋਂ ਬਾਗ਼ੀ ਸੀ। ਉਹ ਬਾਹਰੋਂ ਤਾਂ ਲੋਕਾਂ ਨੂੰ ਸੁਣਾ ਕੇ ਕਹਿੰਦਾ ਸੀ ਸਤਿਗੁਰੂ ਤਨ ਵੀ ਤੇਰਾ, ਮਨ ਵੀ ਤੇਰਾ, ਧਨ ਵੀ ਤੇਰਾ। ਪਰ ਅੰਦਰ ਧੁਨ ਗੂੰਜਦੀ ਸੀ ਸਭ ਕੁਝ ਤੇਰਾ, ਪਰ ਕਬਜ਼ਾ ਰਹੇ ਮੇਰਾ। ਭੱਟ ਕੀਰਤ ਇਸ ਕਮਜ਼ੋਰੀ ਨੂੰ ਚੰਗੀ ਤਰ੍ਹਾਂ ਸਮਝਦੇ ਸਨ। ਉਹ ਇਹ ਵੀ ਸਮਝਦੇ ਸਨ ਕਿਸੇ ਮਨੁੱਖ ਦੇ ਆਪਣੇ ਵੱਸ ਦੀ ਗੱਲ ਨਹੀਂ। ਮਨੁੱਖ ਦਾ ਮਨ ਬੜਾ ਕਮਜ਼ੋਰ ਹੈ। ਆਪਣੇ ਜਤਨ ਨਾਲ ਕੋਈ ਮਨੁੱਖੀ ਮਨ ਦੀਆਂ ਕਮਜ਼ੋਰੀਆਂ ਨਹੀਂ ਮੁਕਾ ਸਕਦਾ। ਏਥੇ ਆ ਕੇ ਤਾਂ ਸਿਰਫ ਅਰਦਾਸ ਹੀ ਸਹਾਇਤਾ ਕਰਦੀ ਹੈ। ਗੁਰੂ ਅੱਗੇ ਅਰਦਾਸ ਕੀਤੀ ਜਾਏ ਕਿ ਹੇ ਸਤਿਗੁਰੂ ਮੈਨੂੰ ਵੀ ਸੱਚੇ ਸੇਵਕਾਂ ਵਾਲਾ ਸ਼ਰਨ ਵਾਲਾ ਮਾਰਗ ਬਖਸ਼ੋ। ਮੈਂ ਕਿਤੇ ਪ੍ਰਿਥੀ ਚੰਦ ਵਾਂਗੂ ਕੁਰਾਹੇ ਪੈ ਕੇ ਸਦਾ ਵਾਸਤੇ ਭਟਕ ਨਾ ਜਾਵਾਂ। ਮਨੁੱਖ ਮਨ ਦੀ ਆਦਤ ਹੈ ਕਿ ਇਕ ਵਾਰੀ ਦੂਰੀ ਪੈ ਜਾਏ ਤਾਂ ਕਈ ਵਾਰ ਉਹ ਪੂਰੇ ਜਨਮ ਦੀ ਦੂਰੀ ਬਣ ਜਾਂਦੀ ਹੈ। ਫਿਰ ਜਨਮਾਂ-ਜਨਮਾਂ ਦੀ ਦੂਰੀ ਬਣ ਜਾਂਦੀ ਹੈ। ਫਿਰ ਤਾਂ ਕਬੀਰ ਸਾਹਿਬ ਜੀ ਦੇ ਕਥਨ ਅਨੁਸਾਰ ਇਹ ਏਨੀ ਦੂਰੀ ਹੋ ਜਾਂਦੀ ਹੈ ਕਿ :

*ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥*
*ਜੋ ਨਰ ਬਿਛੁਰੇ ਰਾਮ ਤੇ ਨਾ ਦਿਨ ਮਿਲੇ ਨ ਰਾਤਿ ॥*

(ਸਲੋਕ ਕਬੀਰ, ਪੰਨਾ ੧੩੭੧)

ਦੂਰੀ ਤੋਂ ਅੱਗੇ ਦੂਰੀਆਂ ਪੈਂਦੀਆਂ ਜਾਂਦੀਆਂ ਹਨ।

ਭੱਟ ਕੀਰਤ ਨੇ ਵੇਖ ਲਿਆ ਸੀ ਕਿ ਨਾ ਹੀ ਮਨੁੱਖਾ ਜਨਮ ਵਾਰ-ਵਾਰ ਮਿਲਣਾ ਹੈ ਤੇ ਨਾ ਹੀ ਗੁਰੂ ਰਾਮਦਾਸ ਜੀ ਵਰਗਾ ਗੁਰੂ ਵਾਰ-ਵਾਰ ਮਿਲਣਾ ਹੈ। ਇਸ ਲਈ ਸ਼ਰਨ ਦੀ ਪ੍ਰਾਪਤੀ ਲਈ ਉਨ੍ਹਾਂ ਅਰਦਾਸ ਦਾ ਹੀ ਪੱਲਾ ਫੜਿਆ ਹੈ ਤੇ ਕਿਹਾ ਹੈ ਕਿ ਹੇ ਗੁਰੂ ਰਾਮਦਾਸ ਜੀ :

*ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ॥ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਹੀ ॥*
*ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥*
*ਇਕੁ ਉਤਮ ਪੰਥ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥*
*ਇਕ ਅਰਦਾਸਿ ਭਾਟ ਕੀਰਤ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥*

(ਪੰਨਾ ੧੪੦੬)

*ਤੇਰੀ ਪਨਾਹ ਮੇ ਆਕਰ ਸਭੀ ਦੁਖ ਦੂਰ ਹੋਤੇ ਹੈਂ ।*
*ਅੰਧੇਰੇ ਮੇ ਭਟਕਨੇ ਵਾਲੇ ਭੀ ਪੁਰ ਨੂਰ ਹੋਤੇ ਹੈਂ ।*
*ਤੇਰੇ ਦਰ ਕੀ ਯੇ ਧੂੜ ਭੀ, ਅਕਸੀਰ ਹੈ ਸਤਿਗੁਰ ।*
*ਤੇਰੇ ਹਾਥੋਂ ਮੇਂ ਪੱਥਰ ਭੀ ਕੋਹਿਨੂਰ ਹੋਤੇ ਹੈਂ ।* (ਲੇਖਕ)



२२

# ਅਰਦਾਸ ਕਰਨ ਦੀ ਅਸਲ ਥਾਂ

*ਜੀਅ ਕੀ ਏਕੈ ਹੀ ਪਹਿ ਮਾਨੀ ॥*
*ਅਵਰ ਜਤਨ ਕਰ ਰਹੇ ਬਹੁਤੇਰੇ ਤਿਨ ਤਿਲ ਨਹੀ ਕੀਮਤਿ ਜਾਨੀ ॥*
(ਧਨਾਸਰੀ ਮ : ੫, ਪੰਨਾ ੬੭੧)

ਇਸ ਜੀਵ ਦੀ ਅਰਦਾਸ ਜਿਸ ਥਾਂ ਮੰਨੀ ਜਾ ਸਕਦੀ ਹੈ ਉਹ ਸਿਰਫ਼ ਇਕ ਹੀ ਥਾਂ ਹੈ ਉਹ ਹੈ ਪ੍ਰਮਾਤਮਾ। ਬਹੁਤ ਲੋਕ ਅਨੇਕ ਤਰ੍ਹਾਂ ਦੇ ਜਤਨ ਕਰਦੇ ਹਨ ਉਨ੍ਹਾਂ ਨੇ ਅਰਦਾਸ ਬੇਨਤੀ ਦੀ ਕਦਰ ਕੀਮਤ ਨੂੰ ਤਿਲ ਜਿੰਨਾ ਵੀ ਨਹੀਂ ਸਮਝਿਆ। ਸਤਿਗੁਰੂ ਫ਼ਰਮਾਉਂਦੇ ਹਨ :

*ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ*
*ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ।*
(ਪੰਨਾ ੭੩੫)

ਅਰਦਾਸ ਤਾਂ ਏਨੇ ਸਮਰੱਥ ਪ੍ਰਭੂ ਅੱਗੇ ਹੀ ਚਾਹੀਦੀ ਹੈ ਜਿਸਨੇ ਧਰਤੀ ਤੇ ਪਾਣੀ ਜਿਹੇ ਵਿਰੋਧੀ ਤੱਤ ਇਕੱਠੇ ਰੱਖੇ ਹੋਏ ਹਨ। ਜਿਸ ਪ੍ਰਮਾਤਮਾ ਨੇ ਲੱਕੜੀ ਦੇ ਵਿਚ ਅਗਨੀ ਰੱਖੀ ਹੋਈ ਹੈ। ਇਹ ਮਾਨੋ ਬੱਕਰੀ ਤੇ ਸ਼ੇਰ ਇਕੱਠੇ ਰੱਖੇ ਹੋਏ ਹਨ। ਹੇ ਮੇਰੇ ਮਨ ਐਸੇ ਪ੍ਰਭੂ ਨੂੰ ਜਪ ਕੇ ਆਪਣਾ ਭਰਮ ਤੇ ਡਰ ਦੂਰ ਕਰ ਲੈਣਾ ਚਾਹੀਦਾ ਹੈ।

*ਵਿਚੇ ਧਰਤੀ ਵਿਚੇ ਪਾਣੀ, ਵਿਚਿ ਕਾਸਟ ਅਗਨਿ ਧਰੀਜੈ ॥*
*ਬਕਰੀ ਸਿੰਘੁ ਇਕਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ ॥*
(ਧਨਾਸਰੀ ਮ : ੫, ਪੰਨਾ ੭੩੫)

ਜਿਨ੍ਹਾਂ ਨੂੰ ਅਰਦਾਸ ਲਈ ਠੀਕ ਥਾਂ ਨਹੀਂ ਮਿਲਿਆ ਜਿਨ੍ਹਾਂ ਨੇ ਐਸੇ ਪ੍ਰਮਾਤਮਾ ਅੱਗੇ ਅਰਦਾਸ ਨਹੀਂ ਕੀਤੀ ਉਹ ਸਾਰਾ ਜਨਮ ਹੀ ਬਿਰਥਾ ਗਵਾ ਬੈਠਦੇ ਹਨ ਅਤੇ ਤੁਰਨ ਲੱਗਿਆਂ ਕਿੰਨੇ ਜ਼ਲੀਲ ਹੁੰਦੇ ਹਨ ਉਹ ਜਮਾਂ ਅੱਗੇ ਅਰਦਾਸ ਕਰਦੇ ਹਨ ਕਿ ਮੈਨੂੰ ਸਿਰਫ਼ ਇਕ ਰਾਤ ਦਾ ਸਮਾਂ ਹੋਰ ਦੇ ਦਿਓ। ਮੈਂ ਨਗਰ ਵਿਚੋਂ, ਜੋ ਪੈਸੇ ਲੈਣੇ ਹਨ, ਲੈ ਲਵਾਂ। ਬਸ ਅੱਜ ਹੀ ਸਭ ਕੁਝ ਨਬੇੜ ਲਵਾਂਗਾ। ਤੁਹਾਡਾ ਵੀ

ਕੁਝ ਖਰਚਾ ਦੇ ਦਿਆਂਗਾ। ਇੰਨੇ ਸਵੇਰੇ ਤੁਰ ਪਵਾਂਗੇ ਕਿ ਸਵੇਰ ਦੀ ਨਮਾਜ਼ ਰਾਹ ਵਿਚ ਪੜ੍ਹ ਲਵਾਂਗੇ। ਇਸ ਸ਼ਬਦ ਵਿਚ ਦੋ ਗੱਲਾਂ ਬੜੀਆਂ ਹੈਰਾਨਕੁਨ ਹਨ। ਇਕ ਤਾਂ ਇਹ ਕਿ ਕਬੀਰ ਸਾਹਿਬ ਦੇ ਸਮੇਂ ਰਿਸ਼ਵਤ, ਵੱਢੀ ਜ਼ੋਰਾਂ 'ਤੇ ਸੀ। ਏਸੇ ਪ੍ਰਭਾਵ ਕਾਰਨ ਜੀਵ 'ਜਮਾਂ' ਨੂੰ ਵੀ ਕਹਿੰਦਾ ਹੈ ਰਾਜੇ ਦੇ ਸਿਪਾਹੀ ਰਿਸ਼ਵਤ ਲੈਂਦੇ ਹਨ ਤੁਸੀਂ ਧਰਮ ਰਾਜੇ ਦੇ ਸਿਪਾਹੀ ਹੋ, ਤੁਸੀਂ ਵੀ ਵੱਢੀ ਲੈ ਲਵੋ। ਆਖ਼ਰ ਹੈ ਤਾਂ ਤੁਸੀਂ ਵੀ ਸਿਪਾਹੀ ਹੋ।

ਭਾਈ ਗੁਰਦਾਸ ਜੀ ਨੇ ਕਾਫ਼ੀ ਦੇਰ ਬਾਅਦ ਲਿਖਿਆ ਸੀ :

*ਕਾਜੀ ਹੋਇ ਰਿਸ਼ਵਤੀ ਵਢੀ ਲੈ ਕੇ ਹਕ ਗਵਾਈ ।*

ਦੂਸਰੀ ਗੱਲ ਇਹ ਜੀਵ ਕਹਿ ਰਿਹਾ ਹੈ ਕਿ ਸਵੇਰ ਦੀ ਨਮਾਜ਼ ਰਾਹ ਵਿਚ ਪੜ੍ਹ ਲਵਾਂਗਾ। ਜਮਾਂ ਨੂੰ ਦੱਸ ਰਿਹਾ ਹੈ ਕਿ ਮੈਂ ਪੱਕਾ ਨਮਾਜ਼ੀ ਹਾਂ। ਪਰ ਇਹ ਜੇ ਨਮਾਜ਼ੀ ਹੁੰਦਾ ਤਾਂ ਇਹਨੂੰ ਲੈਣ ਵਾਸਤੇ ਜਮਾਂ ਨੇ ਕਾਹਨੂੰ ਆਉਣਾ ਸੀ ਫਿਰ ਤਾਂ ਖ਼ੁਦਾ ਆਪ ਹੀ ਆਉਂਦਾ। ਜਮ ਵੀ ਇਸਦੇ ਝੂਠ ਨੂੰ ਚੰਗੀ ਤਰ੍ਹਾਂ ਸਮਝਦੇ ਹਨ। ਇਸਦੀ ਘਬਰਾਹਟ ਦੱਸ ਰਹੀ ਹੈ ਕਿ ਇਸਨੇ ਜੀਵਨ ਭਰ ਕਦੀ ਅਰਦਾਸ ਨਹੀਂ ਕੀਤੀ। ਇਸਨੇ ਕਦੀ ਸਤਿਗੁਰੂ ਅੱਗੇ, ਆਪਣੇ ਅਕਾਲ ਪੁਰਖ ਅੱਗੇ ਅਰਦਾਸ ਕੀਤੀ ਹੁੰਦੀ ਤਾਂ ਅੱਜ ਸਾਡੇ ਅੱਗੇ ਅਰਦਾਸ ਕਰਨ ਦੀ ਇਸਨੂੰ ਕੋਈ ਜ਼ਰੂਰਤ ਨਹੀਂ ਸੀ। ਉਹ ਵੀ ਕਹਿੰਦੇ ਹਨ ਚਲ ਤੈਨੂੰ ਫੌਰਨ ਪ੍ਰਮਾਤਮਾ ਨੇ ਦਰਬਾਰ ਵਿਚ ਬੁਲਾਇਆ ਹੈ।

ਇਹ ਮਨੁੱਖ ਦੀ ਕਮਜ਼ੋਰੀ ਹੈ ਕਿ ਕਰਦਾ ਕੁਝ ਵੀ ਨਹੀਂ ਪਰ ਵਿਖਾਵਾ ਜ਼ਿਆਦਾ ਕਰਦਾ ਹੈ। ਮੈਨੂੰ ਇਕ ਹੱਡ-ਬੀਤੀ ਯਾਦ ਆਈ ਹੈ। ਮੱਧ ਪ੍ਰਦੇਸ ਛਤਰਪੁਰ ਵਿਚ ਸਾਂ। ਇਕ ਮੇਰੇ ਸੁਹਿਰਦ ਮਿੱਤਰ ਸ. ਬਲਵੰਤ ਸਿੰਘ ਜੀ ਨਾਗਪੁਰ ਵਾਲੇ ਨਾਲ ਸਨ। ਇਕ ਪਰਵਾਰ ਵਿਚ ਗੁਰਮਤਿ ਸਮਾਗਮ 'ਤੇ ਪਹੁੰਚੇ। ਇਕ ਸੱਜਣ, ਜੋ ਆਪਣੇ ਆਪ ਨੂੰ ਸੰਤ ਹੀ ਨਹੀਂ ਪਿਛੋਂ ਕਲਗੀਧਰ ਦਾ ਅਵਤਾਰ ਕਹਾਉਣ ਲੱਗ ਪਏ ਸਨ, ਜੋ ਅੱਜ ਹੈ ਨਹੀਂ, ਮਰੇ ਦਾ ਨਾਂ ਕੀ ਲਿਖਣਾ ਹੈ। ਉਹ ਵੀ ਇਥੇ ਠਹਿਰੇ ਸਨ। ਅੰਮ੍ਰਿਤ ਵੇਲਾ ਹੋ ਗਿਆ। ਅਸੀਂ ਇਸ਼ਨਾਨ ਕਰ ਬੈਠੇ ਪਰ ਉਹ ਵਿਹੜੇ ਵਿਚ ਸੁੱਤੇ ਪਏ ਸਨ। ਚੰਗਾ ਦਿਨ ਚੜ੍ਹ ਆਇਆ। ਉਹ ਉਠੇ, ਚਾਦਰ ਦੀ ਬੁੱਕਲ ਮਾਰ ਕੇ ਬੈਠ ਗਏ। ਨਾਲ ਦੇ ਸੇਵਕ ਕਹਿਣ ਲੱਗੇ ਸੰਤਾਂ ਦੀ ਅੱਜ ਸਾਰੀ ਰਾਤ ਹੀ ਸਮਾਧੀ ਵਿਚ ਲੰਘ ਗਈ ਹੈ। ਪਤਾ ਨਹੀਂ ਕਦੋਂ ਸੁਰਤ ਵਾਪਸ ਆਵੇਗੀ। ਹੁਣ ਕਿਸੇ ਨੂੰ ਬਾਥਰੂਮ ਨਾ ਜਾਣ ਦੇਣਾ, ਸੰਤ ਉਠ ਕੇ ਜਾਣਗੇ। ਪਰ ਮੁਸ਼ਕਲ ਇਹ ਬਣੀ ਕਿ ਮੈਂ ਹੀ ਨਹੀਂ ਕਈਆਂ ਹੋਰ ਸੱਜਣਾਂ ਨੂੰ ਇਸ ਝੂਠ ਦੇ ਪਰਤੱਖ ਦਰਸ਼ਨ ਹੋ ਗਏ ਸਨ। ਸਾਰਾ ਪਾਜ ਖੁੱਲ੍ਹ ਗਿਆ।

ਅਨੇਕਾਂ ਐਸੇ ਸੱਜਣ ਮਿਲਣਗੇ ਜਿਨ੍ਹਾਂ ਕਿਸੇ ਦੇ ਘਰ ਜਾਂਦਿਆਂ ਹੀ ਗੁਟਕਾ ਮੰਗ ਲੈਣਾ ਹੈ ਕਿ ਮੇਰੀਆਂ ਸੁਖਮਨੀ ਸਾਹਿਬ ਦੀਆਂ ਦੋ ਅਸਟਪਦੀਆਂ ਰਹਿ

ਗਈਆਂ ਹਨ। ਕਈਆਂ ਦੀ ਇਕ ਹੀ ਰਹਿ ਜਾਂਦੀ ਹੈ। ਭਾਵ ਇਹ ਹੈ ਕਿ ਜੇ ਕੋਈ ਕਹਿ ਹੀ ਦੇਵੇ ਕਿ ਸੁਣਾਓ ਮੈਂ ਵੀ ਸੁਣਦਾ ਹਾਂ ਤਾਂ ਸਾਰਾ ਸੁਖਮਨੀ ਸਾਹਿਬ ਕੌਣ ਸੁਣਾਏਗਾ। ਬਨਾਵਟੀ ਸਮਾਧੀਆਂ, ਨਿਤਨੇਮ ਤੇ ਹੋਰ ਅਨੇਕ ਝੂਠੇ ਵਿਖਾਵੇ ਕਰਨੇ ਐਸੇ ਹੀ ਹਨ।

ਜਿਵੇਂ ਕਿ ਕਬੀਰ ਸਾਹਿਬ ਕਹਿੰਦੇ ਹਨ ਕਿ ਜਮਾਂ ਦੇ ਕਾਬੂ ਆਇਆ ਜੀਵ ਬੜਾ ਧਰਮੀ ਤੇ ਨਮਾਜ਼ੀ ਬਣ-ਬਣ ਕੇ ਦੱਸਦਾ ਹੈ। ਪਰ ਜਦੋਂ ਕਹਿੰਦਾ ਹੈ ਕਿ ਇਕ ਰਾਤ ਦੇ ਦਿਓ ਤਾਕਿ ਨਗਰ ਵਿਚੋਂ ਵਿਆਜ ਦੀ ਬਾਕੀ ਰਕਮ ਇਕੱਠੀ ਕਰ ਲਵਾਂ ਤਾਂ ਸਾਰਾ ਪਾਜ ਖੁੱਲ੍ਹ ਜਾਂਦਾ ਹੈ। ਕਬੀਰ ਸਾਹਿਬ ਫ਼ਰਮਾਉਂਦੇ ਹਨ :

*ਅਮਲੁ ਸਿਰਾਨੋ ਲੇਖਾ ਦੇਨਾ ॥ ਆਏ ਕਠਿਨ ਦੂਤ ਜਮ ਲੇਨਾ ॥*
*ਕਿਆ ਤੈ ਖਟਿਆ ਕਹਾਂ ਗਵਾਇਆ ॥ ਚਲਹੁ ਸਿਤਾਬ ਦੀਬਾਨਿ ਬੁਲਾਇਆ॥*
*ਚਲੁ ਦਰਹਾਲੁ ਦੀਵਾਨਿ ਬੁਲਾਇਆ ॥ ਹਰਿ ਫੁਰਮਾਨੁ ਦਰਗਹ ਕਾ ਆਇਆ ।ਰਹਾਉ॥*
*ਕਰਉ ਅਰਦਾਸਿ ਗਾਵ ਕਿਛ ਬਾਕੀ ॥ ਲੇਹੁ ਨਿਬੇਰਿ ਆਜੁ ਕੀ ਰਾਤੀ ॥*
*ਕਿਛੁ ਭੀ ਖਰਚੁ ਤੁਮਾਰਾ ਸਾਰਉ ॥ ਸੁਬਹ ਨਿਵਾਜ ਸਰਾਇ ਗੁਜਾਰਉ ॥*

ਆਖਰੀ ਪੰਗਤੀ ਵਿਚ ਫ਼ਰਮਾਉਂਦੇ ਹਨ :

*ਕਹੁ ਕਬੀਰ ਤੇਈ ਨਰ ਭੂਲੇ ॥ ਖਸਮੁ ਬਿਸਾਰਿ ਮਾਟੀ ਸੰਗਿ ਰੂਲੇ ॥*

ਜਮਾਂ ਅੱਗੇ ਅਰਦਾਸ ਕਰਨ ਦਾ ਕੋਈ ਫ਼ਾਇਦਾ ਨਹੀਂ ਹੋਵੇਗਾ। ਕੋਈ ਜਮ ਅਰਦਾਸ ਨਹੀਂ ਸੁਣਦਾ। ਜਮ ਤਾਂ ਆਪਣੇ ਮਾਲਕ ਦਾ ਹੁਕਮ ਮੰਨਦਾ ਹੈ। ਅਰਦਾਸ ਤਾਂ ਮਾਲਕ ਹੀ ਸੁਣਦਾ ਹੈ। ਜਿਸਦਾ ਦਿੱਤਾ ਹੋਇਆ ਮੇਰਾ ਤਨ ਹੈ, ਮਨ ਹੈ, ਧਨ ਹੈ, ਉਹ ਦੇਣ ਵਾਲਾ ਮਾਲਕ ਬੜਾ ਸਿਆਣਾ ਹੈ। ਉਸੇ ਨੇ ਹੀ ਮੇਰਾ ਦੁਖ-ਸੁਖ ਸੁਣਿਆ ਹੈ। ਹੁਣ ਮੇਰੀ ਚੰਗੀ ਹਾਲਤ ਬਣ ਗਈ ਹੈ। ਜ਼ਿੰਦਗੀ ਵਿਚ ਉਹ ਮਨੁੱਖ ਪ੍ਰਵਾਨ ਹੈ ਜਿਸਨੂੰ ਅਰਦਾਸ ਕਰਨੀ ਆ ਜਾਏ ਤੇ ਅਕਾਲ ਪੁਰਖ ਅੱਗੇ ਅਰਦਾਸ ਕਰੇ।

*ਜਿਸਕਾ ਤਨੁ ਮਨੁ ਧਨੁ ਸਭੁ ਤਿਸਕਾ ਸੋਈ ਸੁਘੜੁ ਸੁਜਾਨੀ ॥*
*ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ, ਤਉ ਬਿਧਿ ਨੀਕੀ ਖਟਾਨੀ ॥*
*ਜੀਅ ਕੀ ਏਕੈ ਹੀ ਪਹਿ ਮਾਨੀ ॥* (ਪੰਨਾ ੬੭੧)

*ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ ॥*
*ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ ਭਉ ਸਾਗਰ ਤਰਿਆ ॥*
*ਗੁਰ ਹਰਿ ਬਿਨੁ ਕੋ ਨ ਬ੍ਰਿਥਾ ਦੁਖੁ ਕਾਟੈ ॥*
*ਪ੍ਰਭ ਤਜਿ ਅਵਰ ਸੇਵਕੁ ਜੇ ਹੋਈ ਹੈ ਤਿਤੁ ਮਾਨੁ ਮਹਤੁ ਜਸ ਘਾਟੈ ॥*
(ਗੂਜਰੀ ਮ : ੫, ਪੰਨਾ ੪੯੭)



**੨੩**

# ਭਾਈ ਗੁਰਦਾਸ ਤੇ ਅਰਦਾਸ

ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਰਚਨਾ ਵਿਚੋਂ ਜਦੋਂ ਅਸੀਂ ਅਰਦਾਸ ਬੇਨਤੀ ਦੀਆਂ ਪਉੜੀਆਂ ਜਾਂ ਕਬਿਤ ਲੱਭਦੇ ਹਾਂ ਤਾਂ ਹੈਰਾਨ ਹੋ ਜਾਈਦਾ ਹੈ ਕਿ ਭਾਈ ਸਾਹਿਬ ਜੀ ਨੇ ਜੀਵਨ ਦਾ ਆਧਾਰ, ਤੇ ਅੰਤ ਬਖ਼ਸ਼ਿਸ਼ ਦਾ ਆਧਾਰ ਅਰਦਾਸ ਨੂੰ ਹੀ ਬਣਾਇਆ ਸੀ। ਉਨ੍ਹਾਂ ਦੀ ਰਚਨਾ ਵਿਚੋਂ ਅਸੀਂ ਵੰਨਗੀ ਮਾਤਰ ਪ੍ਰਮਾਣ ਲਿਖਦੇ ਹਾਂ।

ਹੇ ਪ੍ਰਮਾਤਮਾ ਜਦੋਂ ਮੈਂ ਸੁਣਦਾ ਹਾਂ ਕਿ ਤੁਸੀਂ ਭਗਤ ਵਛਲ ਹੋ ਤਾਂ ਮੈਂ ਉਦਾਸ ਹੋ ਜਾਂਦਾ ਹਾਂ। ਜਦੋਂ ਮੈਂ ਸੁਣਦਾ ਹਾਂ ਕਿ ਤੁਸੀਂ ਪਤਤਿ ਪਾਵਨ ਹੋ ਤਾਂ ਹਿਰਦੇ ਵਿਚ ਆਸ ਧਾਰਨ ਕਰਦਾ ਹਾਂ ਕਿ ਮੈਨੂੰ ਵੀ ਤੁਸੀਂ ਬਖਸ਼ ਲਵੋਗੇ। ਜਦੋਂ ਮੈਂ ਸੁਣਦਾ ਹਾਂ ਕਿ ਤੁਸੀਂ ਅੰਤਰਜਾਮੀ ਹੋ ਤਾਂ ਮੈਂ ਅੰਦਰੋਂ ਕੰਬ ਜਾਂਦਾ ਹਾਂ ਕਿ ਤੁਸੀਂ ਮੇਰੇ ਅੰਦਰ ਦੀਆਂ ਸਾਰੀਆਂ ਘਾਟਾਂ ਨੂੰ ਜਾਣਦੇ ਹੋ। ਪਰ ਜਦੋਂ ਮੈਂ ਸੁਣਦਾ ਹਾਂ ਕਿ ਤੁਸੀਂ ਦੀਨਾਂ ਗਰੀਬਾਂ 'ਤੇ ਦਇਆਲ ਵੀ ਹੋ ਜਾਂਦੇ ਹੋ ਤਾਂ ਮੇਰਾ ਡਰ ਤੇ ਭਰਮ ਮੁੱਕ ਜਾਂਦਾ ਹੈ ਕਿ ਮੇਰੇ ਗਰੀਬ 'ਤੇ ਵੀ ਤੁਸੀਂ ਦਇਆ ਕਰੋਗੇ। ਜਦੋਂ ਮੈਂ ਸੁਣਦਾ ਹਾਂ ਕਿ ਕਿੰਨੀ ਬਰਸਾਤ ਪਵੇ ਸਿੰਮਲ ਦਾ ਰੁੱਖ ਫਿਰ ਵੀ ਬੇਕਾਰ ਹੀ ਰਹਿੰਦਾ ਹੈ ਤਾਂ ਮੈਂ ਪ੍ਰੇਸ਼ਾਨ ਹੋ ਜਾਂਦਾ ਹਾਂ ਕਿ ਮੈਂ ਵੀ ਸਿੰਮਲ ਵਰਗਾ ਹਾਂ। ਪਤਾ ਨਹੀਂ ਜੋ ਦਿਨ ਰਾਤ ਰੱਬੀ ਰਹਿਮਤ ਦੀ ਬਰਸਾਤ ਹੋ ਰਹੀ ਹੈ ਮੇਰੇ ਸਿੰਮਲ ਮਨ 'ਤੇ ਕੋਈ ਅਸਰ ਹੋਵੇਗਾ ਕਿ ਨਹੀਂ। ਪਰ ਜਦੋਂ ਮੈਂ ਸੁਣਦਾ ਹਾਂ ਕਿ ਚੰਦਨ ਪਾਸ ਹੋਵੇ ਤਾਂ ਸਿੰਮਲ ਵੀ ਸੁਗੰਧਤ ਹੋ ਜਾਂਦਾ ਹੈ ਤਾਂ ਸੋਚਦਾ ਹਾਂ ਤੁਸੀਂ ਚੰਦਨ ਹੋ ਮੇਰੇ ਸਿੰਮਲ ਵਿਚ ਤੁਸੀਂ ਆਪਣੀ ਸੁਗੰਧੀ ਭਰ ਕੇ ਮੈਨੂੰ ਸਫਲ ਕਰ ਦਿਉਗੇ। ਆਪਣੀ ਕਰਨੀ ਦੇ ਬਦਲੇ ਵਿਚ ਤਾਂ ਜਾਪਦਾ ਹੈ ਕਿ ਮੈਨੂੰ ਨਰਕਾਂ ਵਿਚ ਵੀ ਟਿਕਾਣਾ ਨਹੀਂ ਮਿਲਣਾ ਪਰ ਤੁਹਾਡੇ ਪਿਆਰ ਬਖ਼ਸ਼ਿਸ਼ ਵਾਲੇ ਸੁਭਾਅ ਨੂੰ ਯਾਦ ਕਰਕੇ ਜਾਪਦਾ ਹੈ ਆਸਰਾ ਮਿਲ ਜਾਵੇਗਾ।

*ਭਗਤ ਵਛਲ ਸੁਣਿ ਹੋਤ ਹੌ ਨਿਰਾਸ ਰਿਦੈ, ਪਤਤਿ ਪਾਵਨ ਸੁਣਿ ਆਸਾ ਉਰਧਾਰ ਹੌ।*
*ਅੰਤਰਜਾਮੀ ਸੁਣਿ ਕੰਪਤ ਹੌ ਅੰਤਰਗਤਿ, ਦੀਨ ਕੈ ਦਇਆਲ ਸੁਣਿ ਭੈ ਭ੍ਰਮ ਟਾਰ ਹੌ।*

*ਜਲਧਰ ਸੰਗਮ ਕੈ ਅਫਲ ਸੇਂਮਲ ਦ੍ਰੁਮ ਚੰਦਨ ਸਬੰਧ ਸਨਬੰਧ ਮਲਯਗਾਰ ਹੈ ।*
*ਅਪਨੀ ਕਰਨੀ ਕਰ ਨਰਕ ਹੂੰ ਨਾ ਪਾਵਊ ਠਊਰ ਤੁਮਰੇ ਬਿਰਦ ਕਰ ਆਸਰੋ ਸੰਭਾਰ ਹੈ ॥*
(ਭਾ. ਗੁ.)

ਇਕ ਸਵੈਈਏ ਵਿਚ ਅਰਦਾਸ ਕਰਦੇ ਹਨ ਕਿ ਹੇ ਪ੍ਰਮਾਤਮਾ ਤੇਰੇ ਵਰਗਾ ਨਾਥ ਕੋਈ ਨਹੀਂ ਪਰ ਮੇਰੇ ਵਰਗਾ ਅਨਾਥ ਕੋਈ ਨਹੀਂ। ਤੇਰੇ ਵਰਗਾ ਦਾਨੀ ਕੋਈ ਨਹੀਂ ਪਰ ਮੇਰੇ ਵਰਗਾ ਭਿਖਾਰੀ ਵੀ ਕੋਈ ਨਹੀਂ। ਮੇਰੇ ਵਰਗਾ ਕੋਈ ਗਰੀਬ ਨਹੀਂ ਪਰ ਤੇਰੇ ਵਰਗਾ ਦਿਆਲੂ ਕੋਈ ਨਹੀਂ। ਮੇਰੇ ਵਰਗਾ ਅਗਿਆਨੀ ਕੋਈ ਨਹੀਂ ਪਰ ਤੇਰੇ ਵਰਗਾ ਵਿਚਾਰਵਾਨ ਕੋਈ ਨਹੀਂ। ਮੇਰੇ ਵਰਗਾ ਪਤਿਤ ਕੋਈ ਨਹੀਂ ਪਰ ਤੇਰੇ ਵਰਗਾ ਪਤਿਤ ਪਾਵਨ ਕੋਈ ਨਹੀਂ। ਮੇਰੇ ਵਰਗਾ ਵਿਕਾਰੀ ਕੋਈ ਨਹੀਂ ਪਰ ਤੇਰੇ ਵਰਗਾ ਉਪਕਾਰੀ ਕੋਈ ਨਹੀਂ। ਇਹ ਸੱਚ ਹੈ ਕਿ ਪਾਰਾਵਾਰ ਤੇਰਾ ਵੀ ਨਹੀਂ ਤੇ ਪਾਰਾਵਾਰ ਮੇਰਾ ਵੀ ਨਹੀਂ। ਹੇ ਪ੍ਰਮਾਤਮਾ ਤੂੰ ਵੀ ਇਕ ਸਾਗਰ ਹੈਂ ਤੇ ਮੈਂ ਵੀ ਇਕ ਸਾਗਰ ਹਾਂ। ਫ਼ਰਕ ਇਹ ਹੈ ਕਿ ਮੈਂ ਅਵਗੁਣਾਂ ਦਾ ਸਾਗਰ ਹਾਂ ਤੇ ਤੂੰ ਗੁਣਾਂ ਦਾ ਸਾਗਰ ਹੈਂ। ਮੈਨੂੰ ਨਰਕਾਂ ਨੂੰ ਜਾਂਦਿਆਂ ਹੋਰ ਤਾਂ ਕੋਈ ਆਸ ਨਹੀਂ ਕਿ ਕੋਈ ਬਚਾ ਲਵੇ। ਸਿਰਫ਼ ਤੇਰੀ ਆਸ ਹੈ ਕਿ ਜੇ ਤੇਰੇ ਨਾਮ ਨੇ ਜਨਕ ਦਾ ਬਹਾਨਾ ਬਣਾ ਕੇ ਨਰਕ ਖ਼ਾਲੀ ਕਰ ਦਿੱਤੇ ਸਨ ਤਾਂ ਹੁਣ ਮੈਨੂੰ ਨਰਕਾਂ ਤੋਂ ਕਿਉਂ ਨਾ ਬਚਾਵੇਂਗਾ।

*ਤੇ ਸੋ ਨਾ ਨਾਥ ਅਨਾਥ ਨਾ ਮੋਸਰ, ਤੋਸੋ ਨਾ ਦਾਨੀ ਨਾ ਮੋਸੋ ਭਿਖਾਰੀ ।*
*ਮੋਸੋ ਨਾ ਦੀਨ ਦਇਆਲ ਨਾ ਤੋਸਰ, ਮੋ ਸੋ ਅਗਿਯਾਨੀ ਨਾ ਤੋ ਸੋ ਵਿਚਾਰੀ ।*
*ਮੋ ਸੋ ਨਾ ਪਤਿਤ ਨਾ ਪਾਵਨ ਤੋ ਸਰ, ਮੋ ਸੇ ਵਿਕਾਰੀ ਨਾ ਤੋ ਸੇ ਉਪਕਾਰੀ ।*
*ਮੇਰੇ ਹੈਂ ਅਵਗੁਣ ਤੂੰ ਗੁਣ ਸਾਗਰ, ਜਾਤ ਰਸਾਤਲ ਓਟ ਤਿਹਾਰੀ ॥* (ਪੰਨਾ ੫੨੮)

ਇਕ ਕਬਿਤ ਵਿਚ ਫ਼ਰਮਾਉਂਦੇ ਹਨ ਕਿ ਕਿਸੇ ਦੇ ਕੀਤਿਆਂ ਕੁਝ ਨਹੀਂ ਹੁੰਦਾ ਜਿਸਦੀ ਪ੍ਰਮਾਤਮਾ ਮੰਨ ਲੈਂਦਾ ਹੈ—ਭਾਵ ਅਰਦਾਸ ਸੁਣ ਲੈਂਦਾ ਹੈ ਸਾਰੇ ਸੁਖ ਉਸ ਨੂੰ ਮਿਲ ਜਾਂਦੇ ਹਨ। ਪ੍ਰਮਾਣ ਦਿੰਦੇ ਹਨ ਕਿ ਦਰੋਪਤੀ ਨੇ ਕੁਪੀਨ ਮਾਤਰ ਕੱਪੜਾ ਦੁਰਵਾਸ਼ਾ ਰਿਸ਼ੀ ਨੂੰ ਦਿੱਤਾ ਸੀ ਇਸ ਕਰਕੇ ਕਹਿੰਦੇ ਹਨ ਦੁਰਯੋਧਨ ਦੀ ਸਭਾ ਵਿਚ ਬਸਤਰਾਂ ਦਾ ਪ੍ਰਵਾਹ ਚਲ ਗਿਆ ਸੀ। ਭਾਈ ਸਾਹਿਬ ਕਹਿੰਦੇ ਹਨ ਨਹੀਂ ਮੈਂ ਨਹੀਂ ਮੰਨਦਾ। ਲੰਗੋਟੀ ਵਰਗਾ ਦਾਨ ਪੜਦੇ ਕੱਜਦਾ ਹੈ। ਨਹੀਂ ਦਰੋਪਤੀ ਦੀ ਅਰਦਾਸ ਨੇ ਪੜਦਾ ਕੱਜਿਆ ਸੀ। ਕੀ ਥੋੜ੍ਹੇ ਜਿਹੇ ਚਾਵਲ ਦੇ ਕੇ ਸੁਦਾਮੇ ਨੇ ਚਾਰ ਪਦਾਰਥ ਪਾ ਲਏ ਸਨ। ਭਾਈ ਸਾਹਿਬ ਕਹਿੰਦੇ ਹਨ ਨਹੀਂ ਚਾਵਲਾਂ ਦੀ ਗੱਲ ਨਹੀਂ ਅਰਦਾਸ ਨਾਲ ਸਭ ਕੁਝ ਮਿਲਿਆ ਸੀ। ਕੀ ਹਾਥੀ ਦੇ ਕੌਲ ਫੁੱਲ ਦੀ ਭੇਟ 'ਤੇ ਰੱਬ ਰੀਝਿਆ ਸੀ, ਨਹੀਂ ਕੌਲ ਫੁੱਲ ਦੀ ਭੇਟਾ ਦੀ ਗੱਲ ਨਹੀਂ, ਉਸਦੀ ਅਰਦਾਸ ਰੱਬ ਨੇ ਮੰਨ ਲਈ ਸੀ ਤੇ ਉਸਦੇ ਕਾਰਜ ਵਾਸਤੇ ਗ੍ਰਾਹ ਨੂੰ ਆ ਗ੍ਰਸਿਆ ਫੜਿਆ ਸੀ।

ਗੱਲ ਲੰਗੋਟੀਆਂ ਦੇ ਦਾਨ ਦੀ ਨਹੀਂ। ਭਾਵੇਂ ਕੋਈ ਕੁਪੀਨ ਦਾਨ ਕਰੇ, ਭਾਵੇਂ ਸਾਰੀ ਦੁਨੀਆ ਦਾ ਕੱਪੜਾ ਦਾਨ ਕਰੇ। ਭਾਵੇਂ ਕੋਈ ਮੁੱਠ ਚਾਵਲਾਂ ਦੀ ਲੈ ਜਾਏ,

ਭਾਵੇਂ ਸਾਰੀ ਦੁਨੀਆ ਦੇ ਚਾਵਲ ਲੈ ਜਾਵੇ, ਚਾਵਲਾਂ 'ਤੇ ਰੱਬ ਨਹੀਂ ਰੀਝਦਾ। ਭਾਵੇਂ ਕੋਈ ਇਕ ਫੁੱਲ ਲੈ ਜਾਏ, ਭਾਵੇਂ ਸਾਰੀ ਦੁਨੀਆ ਦੇ ਫੁੱਲ ਲੈ ਜਾਏ। ਫੁੱਲਾਂ ਦੀ ਗੱਲ ਨਹੀਂ, ਗੱਲ ਹੈ *'ਜਾਕੀ ਪ੍ਰਭ ਮਾਨ ਲੇ ਸਭੇ ਸੁਖ ਤਾਹਿ ਜੀ।'* ਗੱਲ ਅਰਦਾਸ ਮੰਨਣ ਦੀ ਹੈ ਕਿ ਰੱਬ ਸੁਣ ਲਵੇ।

*ਦ੍ਰੋਪਤੀ ਕੁਪੀਨ ਮਾਤ੍ਰ ਦਈ ਜੋ ਮੁਨੀਸਰੈ*
*ਤਾਤੇ ਸਭ ਮਧ ਭਇਓ ਬਸਨ ਪ੍ਰਵਾਹ ਜੀ ॥*
*ਤੱਨਕ ਤੰਦੁਲ ਜਗਦੀਸ਼ ਕੋ ਦਏ ਸੁਦਾਮੇ*
*ਤਾਤੇ ਪਾਏ ਚਤੁਰ ਪਦਾਰਥ ਅਥਾਹ ਜੀ ॥*
*ਦੁਖਿਤ ਗਜ਼ਿੰਦ ਅਰਬਿੰਦ ਗਹਿ ਭੇਟ ਰਾਖੈ*
*ਤਾਕੇ ਕਾਜੈ ਚਕ੍ਰਪਾਣ ਆਣਿ ਗ੍ਰਸੇ ਗ੍ਰਾਹ ਜੀ ॥*
*ਕਹਾਂ ਕੋਊ ਕਰੈ ਕਿਛੂ ਹੋਤ ਨਾ ਕਾਹੂ ਕੇ ਕੀਏ*
*ਜਾਕੀ ਪ੍ਰਭੂ ਮਾਨ ਲੇ ਸਭੈ ਸੁਖ ਤਾਹਿ ਜੀ ॥* (ਭਾ : ਗੁ :)

ਭਾਈ ਸਾਹਿਬ ਭਾਈ ਗੁਰਦਾਸ ਜੀ ਦਾ ਸਾਰਾ ਜੀਵਨ ਅਰਦਾਸ ਦਾ ਜੀਵਨ ਸੀ। ਇਕ ਵਾਰ ਕੁਝ ਬੱਚੇ ਖੇਡ ਰਹੇ ਸਨ। ਇਕ ਬੱਚੇ ਨੇ ਖੇਡ ਦੀ ਬਾਜ਼ੀ ਸ਼ੁਰੂ ਕਰਨ 'ਤੇ ਕਹਿ ਦਿੱਤਾ ਕਿ ਹੱਛਾ ਜੋ ਗੁਰੂ ਨੂੰ ਭਾਵੇ, ਤਾਂ ਇਹ ਕਹਿ ਕੇ ਬਾਜ਼ੀ ਜਿੱਤ ਗਿਆ। ਭਾਈ ਸਾਹਿਬ ਨੇ ਸਿਰ ਝੁਕਾ ਦਿੱਤਾ ਤੇ ਕਿਹਾ ਬਾਜ਼ੀ ਵਿਚ ਗੁਰੂ ਦੇ ਭਾਣੇ ਨੂੰ ਯਾਦ ਕਰਨ ਵਾਲਿਆ ਇਹ ਤੇਰੀ ਸੰਖੇਪ ਅਰਦਾਸ ਹੈ। ਮੈਂ ਤੇਰੇ ਤੋਂ ਸਦਕੇ ਜਾਂਦਾ ਹਾਂ। ਪਰ ਬੇਟਾ ਜੇ ਜੀਵਨ ਦੀ ਬਾਜ਼ੀ ਵਿਚ ਤੂੰ ਗੁਰੂ ਦੇ ਭਾਣੇ ਨੂੰ ਯਾਦ ਕਰਦਾ ਰਿਹਾ, ਜੇ ਤੂੰ ਅਰਦਾਸ ਕਰਦਾ ਰਿਹਾ ਤਾਂ ਇਸ ਜੀਵਨ ਬਾਜ਼ੀ ਨੂੰ ਵੀ ਜਿੱਤ ਕੇ ਪ੍ਰਮਾਤਮਾ ਦੇ ਸਾਹਮਣੇ ਜਾਵੇਂਗਾ।

ਭਾਈ ਸਾਹਿਬ ਦਾ ਹਰ ਵੇਲੇ ਹਰ ਥਾਂ ਜੇ ਕੋਈ ਆਸਰਾ ਸੀ ਤਾਂ ਉਹ ਆਸਰਾ ਅਰਦਾਸ ਹੀ ਸੀ।

ਸੱਚ ਹੈ, ਉਹ ਤਾਂ ਹੀ, ਗੁਰਦਾਸ ਸੀ
ਉਸਦੇ ਹਿਰਦੇ ਵਿਚ ਅਰਦਾਸ ਸੀ।



२४

## ਭਾਈ ਨੰਦ ਲਾਲ ਤੇ ਅਰਦਾਸ

ਭਾਈ ਸਾਹਿਬ ਭਾਈ ਨੰਦ ਲਾਲ ਜੀ ਤਾਂ ਇਥੋਂ ਤਕ ਲਿਖਦੇ ਹਨ ਕਿ ਜਿਹੜਾ ਸਿੱਖ ਅਰਦਾਸ ਕਰਨ ਤੋਂ ਬਿਨਾਂ ਕਿਸੇ ਕਾਰਜ ਵਾਸਤੇ ਤੁਰ ਪੈਂਦਾ ਹੈ ਉਸਦਾ ਕਾਰਜ ਤਾਂ ਕੀ ਰਾਸ ਹੋਣਾ ਹੈ ਐਸਾ ਸਿੱਖ ਸਤਿਗੁਰੂ ਗੋਬਿੰਦ ਸਿੰਘ ਜੀ ਨੂੰ ਬਿਲਕੁਲ ਹੀ ਚੰਗਾ ਨਹੀਂ ਲੱਗਦਾ। ਕਿਸੇ ਵੀ ਕੰਮ ਤੋਂ ਪਹਿਲਾਂ ਅਰਦਾਸ ਰਾਹੀਂ ਅਕਾਲ ਪੁਰਖ ਪਾਸੋਂ ਸਹਾਇਤਾ ਲੈਣੀ ਬਹੁਤ ਹੀ ਜ਼ਰੂਰੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਹਰ ਬੰਦਾ ਆਪਣੇ ਆਪ ਨੂੰ ਹੀ ਪ੍ਰਮਾਣ ਮੰਨ ਕੇ ਇਸ ਗੱਲ ਦਾ ਨਿਰਣਾ ਕਰ ਸਕਦਾ ਹੈ ਕਿ ਜਦੋਂ ਕੰਮ ਵਿਗੜ ਜਾਵੇ ਜਾਂ ਕੰਮ ਵਿਚ ਰੁਕਾਵਟ ਪੈਂਦੀ ਜਾਪੇ ਤਾਂ ਦੁਖ ਗਿਲੇ ਤੇ ਆਸ ਨਾਲ ਭਰਿਆ ਬੰਦਾ ਗੁਰੂ ਪਾਸ ਆਉਂਦਾ ਹੈ ਅਤੇ ਫਿਰ ਅਰਦਾਸ ਕਰਦਾ ਜਾਂ ਕਰਾਉਂਦਾ ਹੈ। ਫਿਰ ਤਾਂ ਕੁਝ ਸੁੱਖਣਾ ਵੀ ਸੁਖ ਜਾਂਦਾ ਹੈ। ਪਰ ਬਹੁਤ ਘੱਟ ਸੱਜਣਾਂ ਦੇ ਮਨ ਵਿਚ ਇਹ ਭਾਵਨਾ ਹੁੰਦੀ ਹੈ ਕਿ ਮੈਂ ਸਤਿਗੁਰੂ ਅੱਗੇ ਅਰਦਾਸ ਕੀਤਿਆਂ ਬਿਨਾਂ ਕਿਸੇ ਕਾਰਜ ਵਲ ਤੁਰਨਾ ਹੀ ਨਹੀਂ।

ਕਬੀਰ ਸਾਹਿਬ ਸੱਚ ਹੀ ਫ਼ਰਮਾਉਂਦੇ ਹਨ :

*ਕਬੀਰ ਕਾਮ ਪਰੈ ਹਰਿ ਸਿਮਰੀਐ ਐਸਾ ਸਿਮਰਹੁ ਨਿਤ ।*

ਭਾਈ ਸਾਹਿਬ ਭਾਈ ਨੰਦ ਲਾਲ ਜੀ ਤਨਖ਼ਾਹਨਾਮੇ ਵਿਚ ਲਿਖਦੇ ਹਨ :

*ਅਰਦਾਸ ਬਿਨਾਂ ਜੋ ਕਾਜ ਸਿਧਾਵੈ ॥ ਗੋਬਿੰਦ ਸਿੰਘ ਵਹ ਸਿਖ ਨਹ ਭਾਵੈ ॥*

ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਿਚ ਲਿਖਿਆ ਮਿਲਦਾ ਹੈ ਕਿ ਸਤਿਗੁਰ ਦੇ ਸਿੱਖ ਜਯੋਤਸ਼ ਦੇ ਲਗਨ ਤਿਆਗ ਕੇ ਸਿਰਫ਼ ਅਰਦਾਸ ਹੀ ਕਰਾਉਂਦੇ ਹਨ। ਉਨ੍ਹਾਂ ਨੂੰ ਇਕ ਪ੍ਰਮਾਤਮਾ 'ਤੇ ਹੀ ਭਰੋਸਾ ਹੈ।

*ਸਿਖ ਅਨਿੰਨ ਪੰਡਿਤ ਦਿਖ ਐਸੇ ॥ ਗ੍ਰਿਹ ਥਿਤ ਵਾਰ ਜਾਨ ਨਹ ਕੈਸੇ*
*ਏਕ ਭਰੋਸਾ ਪ੍ਰਭ ਕਾ ਪਾਇ ॥ ਤਯਾਗ ਲਗਨ ਅਰਦਾਸ ਕਰਾਏ ।*

ਰਹਤਨਾਮਾ ਭਾਈ ਚੋਪਾ ਸਿੰਘ ਵਿਚ ਦਰਜ ਹੈ ਕਿ :

*ਕਾਰਜੇ ਕੇ ਆਦਿ ਮੇ ਅਰਦਾਸ ਕਰੇ।*

ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਅਰਦਾਸ ਮਨਮਤ ਦੀ ਨਾ ਹੋਵੇ। ਭਾਈ ਕਾਹਨ ਸਿੰਘ ਜੀ ਲਿਖਦੇ ਹਨ :

ਪਰਧਨ, ਪਰ ਇਸਤਰੀ ਦੀ ਪ੍ਰਾਪਤੀ, ਚੋਰੀ, ਜੂਏ ਵਿਚ ਸਫਲਤਾ ਝੂਠੇ ਮੁਕੱਦਮੇ ਵਿਚ ਕਾਮਯਾਬੀ, ਕਿਸੇ ਨੂੰ ਨੁਕਸਾਨ ਪਹੁੰਚਾਉਣ ਦੇ ਮਨੋਰਥ ਇਤਆਦਿਕ ਮੰਦ ਮਨੋਰਥਾਂ ਲਈ ਅਰਦਾਸ ਕਰਨ ਅਤੇ ਕਰਾਉਣ ਵਾਲੇ ਸਿੱਖੀ ਦੇ ਸਿਧਾਂਤਾਂ ਤੋਂ ਅਨਜਾਣ ਹਨ।

ਅਰਦਾਸ ਪੂਰਨ ਤੌਰ 'ਤੇ ਟਿਕਾਅ ਵਿਚ ਹੋਣੀ ਚਾਹੀਦੀ ਹੈ। ਕਿਸੇ ਸੱਜਣ ਨੂੰ ਅਰਦਾਸ ਵਿਚ ਇਧਰ-ਉਧਰ ਨਹੀਂ ਫਿਰਨਾ ਚਾਹੀਦਾ। ਕਈ ਸੱਜਣ ਨੰਗੀ ਕ੍ਰਿਪਾਨ ਫੜ ਕੇ ਅਰਦਾਸ ਕਰਦੇ ਹਨ। ਉਨ੍ਹਾਂ ਨੇ ਅਰਦਾਸ ਦੇ ਭਾਵ ਨੂੰ ਸਮਝਿਆ ਹੀ ਨਹੀਂ ਕਿ ਅਰਦਾਸ ਤਾਂ ਪ੍ਰਮਾਤਮਾ ਅੱਗੇ ਤਰਲਾ ਲੈ ਰਹੇ ਹਾਂ। ਇਹ ਅਰਦਾਸ ਕਰਦਿਆਂ ਕ੍ਰਿਪਾਨ ਨਾਲ ਕਿਸ ਨੂੰ ਡਰਾ ਰਹੇ ਹਾਂ। ਸਤਿਗੁਰੂ ਨੂੰ ਜਾਂ ਪ੍ਰਮਾਤਮਾ ਨੂੰ। ਅਰਦਾਸ ਗਲ ਵਿਚ ਹਜ਼ੂਰੀਆ ਪਾ ਕੇ ਨਿਉਂ ਕੇ ਬੜੀ ਨਿਮਰਤਾ ਨਾਲ ਨਿਮਾਣੇ ਤੇ ਨਿਤਾਣੇ ਹੋ ਕੇ ਕਰਨੀ ਚਾਹੀਦੀ ਹੈ।

ਕਈ ਸੱਜਣ ਅਰਦਾਸ ਵੇਲੇ ਹੀ ਕ੍ਰਿਪਾਨ ਹੱਥ ਵਿਚ ਫੜ ਕੇ ਕੜਾਹ ਪ੍ਰਸ਼ਾਦ ਦੇ ਪਾਸ ਖੜ੍ਹੇ ਹੋ ਜਾਂਦੇ ਹਨ ਤੇ ਜਦੋਂ ਅਰਦਾਸੀਏ ਦੇ ਮੂੰਹੋਂ ਇਹ ਸ਼ਬਦ ਨਿਕਲਦੇ ਹਨ, "ਆਪ ਨੂੰ ਭੋਗ ਲੱਗੇ ਜਾਂ ਪ੍ਰਵਾਨ ਹੋਵੇ" ਤਾਂ ਬੜੀ ਫੁਰਤੀ ਨਾਲ ਕ੍ਰਿਪਾਨ ਪ੍ਰਸ਼ਾਦ ਵਿਚ ਫੇਰ ਦਿੰਦੇ ਹਨ ਤੇ ਸਮਝਦੇ ਹਨ ਕਿ ਭੋਗ ਲੱਗ ਗਿਆ ਜਾਂ ਪ੍ਰਵਾਨ ਹੋ ਗਿਆ ਹੈ।

ਅਸਲ ਵਿਚ ਮੁਢਲੀ ਪਰੰਪਰਾ ਇਹ ਸੀ ਕਿ ਅਰਦਾਸ ਤੋਂ ਬਾਅਦ ਪ੍ਰਸ਼ਾਦ ਵਰਤਾਉਣ ਵੇਲੇ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਮਣੇ ਕੜਾਹ ਪ੍ਰਸ਼ਾਦ ਭੇਟ ਕਰਦੇ ਸਨ। ਸਤਿਗੁਰੂ ਜੀ ਤੀਰ ਨਾਲ ਕੜਾਹ ਪ੍ਰਸ਼ਾਦ ਲੈ ਕੇ ਹੱਥ 'ਤੇ ਰੱਖ ਕੇ ਛੱਕ ਲੈਂਦੇ ਸਨ। ਸਤਿਗੁਰੂ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਇਹ ਪਰੰਪਰਾ ਚਲਦੀ ਰਹੀ ਕਿ ਅਰਦਾਸ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੁਕਮ ਤੇ, ਹੁਕਮ ਤੋਂ ਬਾਅਦ ਕੜਾਹ ਪ੍ਰਸ਼ਾਦ ਕ੍ਰਿਪਾਨ ਭੇਟ ਕਰਕੇ ਵਰਤਾਇਆ ਜਾਂਦਾ ਰਿਹਾ ਜੈਸਾ ਕਿ ਅੱਜ ਵੀ ਸਿੱਖ ਧਰਮ ਦੇ ਕੇਂਦਰੀ ਅਸਥਾਨ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਵਰਤਾਵਾ ਵਰਤ ਰਿਹਾ ਹੈ। ਹੁਕਮ ਤੋਂ ਬਾਅਦ ਕੜਾਹ ਪ੍ਰਸ਼ਾਦ ਕ੍ਰਿਪਾਨ ਭੇਟ ਕਰਕੇ ਪੰਜਾਂ ਪਿਆਰਿਆਂ ਦਾ ਵਰਤਾ ਕੇ ਗ੍ਰੰਥੀ ਸਿੰਘ ਨੂੰ ਕਿਸੇ ਕਟੋਰੇ ਵਿਚ ਦੇ ਕੇ ਬਾਕੀ ਵਰਤਾ ਦਿੱਤਾ ਜਾਂਦਾ ਹੈ।

ਕੁਝ ਸੱਜਣਾਂ ਦਾ ਵਿਚਾਰ ਹੈ ਕਿ ਜਦੋਂ ਕਹਿੰਦੇ ਹਾਂ ਕੜਾਹ ਪ੍ਰਸ਼ਾਦ ਦਰ ਪ੍ਰਵਾਨ ਹੋਵੇ ਤਾਂ ਉਸੇ ਵੇਲੇ ਹੀ ਕ੍ਰਿਪਾਨ ਭੇਟ ਕਰਨਾ ਚਾਹੀਦਾ ਹੈ। ਉਹ ਸਤਿਗੁਰਾਂ ਨੂੰ

ਪਹੁੰਚਦਾ ਹੈ। ਉਨ੍ਹਾਂ ਸੱਜਣਾਂ ਕਦੀ ਇਹ ਵਿਚਾਰ ਨਹੀਂ ਕੀਤਾ ਕਿ ਕੀ ਜਦੋਂ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਅਰਦਾਸ ਹੁੰਦੀ ਸੀ ਤੇ ਅਰਦਾਸੀਆ ਕਹਿੰਦਾ ਸੀ, ਸਤਿਗੁਰੂ ਜੀ ਕੜਾਹ ਪ੍ਰਸ਼ਾਦ ਆਪ ਦੇ ਦਰ ਪ੍ਰਵਾਨ ਹੋਵੇ, ਤਾਂ ਕੀ ਸੰਗਤਾਂ ਦੇ ਅਰਦਾਸ ਕਰਦਿਆਂ ਹੀ ਬਿਨਾਂ ਅਰਦਾਸ ਪੂਰੀ ਹੋਇਆਂ ਜਾਂ ਹੁਕਮ ਤੋਂ ਪਹਿਲਾਂ ਹੀ ਸਤਿਗੁਰੂ ਕੜਾਹ ਪ੍ਰਸ਼ਾਦ ਛਕ ਲੈਂਦੇ ਸਨ।

ਨਹੀਂ ਐਸਾ ਨਹੀਂ ਸੀ। ਅਰਦਾਸ ਵਿਚ ਕੋਈ ਹਿਲਜੁਲ ਨਹੀਂ ਹੋਣੀ ਚਾਹੀਦੀ। ਅਰਦਾਸ ਵਿਚ ਜਿਥੇ ਕੋਈ ਸੱਜਣ ਖੜ੍ਹਾ ਹੈ ਉਥੇ ਹੀ ਖੜ੍ਹੇ ਹੋ ਕੇ ਅਰਦਾਸ ਵਿਚ ਸੁਰਤ ਜੋੜ ਕੇ ਅਰਦਾਸ ਕਰਨੀ ਚਾਹੀਦੀ ਹੈ। ਅਰਦਾਸ ਹੁੰਦਿਆਂ ਤਾਂ ਕਿਸੇ ਨੂੰ ਮੱਥਾ ਵੀ ਨਹੀਂ ਟੇਕਣਾ ਚਾਹੀਦਾ। ਇਕ ਐਸੀ ਰਵਾਇਤ ਮੈਂ ਸੁਣੀ ਹੈ ਕਿ ਅਰਦਾਸ ਹੋ ਰਹੀ ਸੀ ਕਿਸੇ ਸਿੰਘ ਨੇ ਕਲਗੀਧਰ ਜੀ ਨੂੰ ਮੱਥਾ ਟੇਕ ਦਿੱਤਾ ਸੀ। ਸਤਿਗੁਰਾਂ ਕਿਹਾ ਸੀ ਅਰਦਾਸੀਆ ਸਿੰਘ ਫਿਰ ਅਰਦਾਸ ਕਰੇ। ਮੱਥਾ ਟੇਕਣ ਵਾਲੇ ਨੇ ਸੁਰਤ ਤੋੜ ਦਿੱਤੀ ਹੈ। ਜਦੋਂ ਕੋਈ ਵੀ ਸਿੱਖ ਆਉਂਦਾ ਹੈ ਸਤਿਗੁਰੂ ਸਿੱਖ ਦੇ ਸਿਰ 'ਤੇ ਹੱਥ ਰੱਖਦੇ ਹਨ ਸਿੱਖ ਵੱਲ ਪੂਰਾ ਧਿਆਨ ਦਿੰਦੇ ਹਨ। ਧਿਆਨ ਸਿੱਖ ਵੱਲ ਗਿਆ ਹੈ ਅਰਦਾਸ ਸੁਣਨੀ ਸੀ ਸੁਰਤ ਪੂਰੀ ਨਹੀਂ ਰਹੀ। ਅਰਦਾਸ ਫਿਰ ਸ਼ੁਰੂ ਕੀਤੀ ਗਈ।

ਅਸੀਂ ਤਾਂ ਅਰਦਾਸ ਕਰ ਰਹੇ ਅਰਦਾਸੀਏ ਦੇ ਕੰਨਾਂ ਵਿਚ ਅਰਦਾਸ ਕਰਦਿਆਂ ਹੀ ਕਈ ਕੁਝ ਕਹਿ ਆਉਂਦੇ ਹਾਂ। ਕਿੰਨੀਆਂ ਪਰਚੀਆਂ ਹੋਰ ਫੜਾ ਆਉਂਦੇ ਹਾਂ। ਕਿ ਕੋਈ ਨਾਂ ਬੋਲਣੋਂ ਰਹਿ ਨਾ ਜਾਏ। ਅਰਦਾਸ ਦੀ ਜੋ ਇਕਾਗਰਤਾ, ਇਕਸਾਰਤਾ ਇਕਸੁਰਤਾ ਚਾਹੀਦੀ ਹੈ ਉਸ ਵੱਲ ਅਸੀਂ ਬੜਾ ਹੀ ਘੱਟ ਧਿਆਨ ਦਿੱਤਾ ਹੈ।

ਭਾਈ ਸਾਹਿਬ ਭਾਈ ਨੰਦ ਲਾਲ ਜੀ ਤਾਂ ਅਰਦਾਸ ਕਰਦੇ ਇਸ ਅਵਸਥਾ ਤਕ ਪੁੱਜ ਜਾਂਦੇ ਹਨ ਕਿ ਕੌਣ ਹੈ ਜੋ ਆਪਣਾ ਬੁਰਾ ਆਪ ਕਰੇਗਾ। ਪ੍ਰਮਾਤਮਾ ਤੇ ਤੂੰ ਵੱਖ ਨਹੀਂ। ਉਹ ਸਾਗਰ ਹੈ ਤੇ ਮੈਂ ਉਸੇ ਦੀ ਹੀ ਬੂੰਦ ਹਾਂ। ਜੇ ਉਹ ਸੂਰਜ ਹੈ ਤਾਂ ਮੈਂ ਉਸੇ ਦੀ ਹੀ ਕਿਰਨ ਹਾਂ। ਜੇ ਉਹ ਅੰਸ਼ੀ ਹੈ ਤਾਂ ਮੈਂ ਉਸੇ ਦੀ ਹੀ ਅੰਸ਼ ਹਾਂ। ਅਰਦਾਸ ਇੰਜ ਹੀ ਹੋਣੀ ਚਾਹੀਦੀ ਹੈ ਜਿਵੇਂ ਬੂੰਦ ਆਪਣੇ ਸਾਗਰ ਨੂੰ ਯਾਦ ਕਰਦੀ ਹੈ। ਜਿਵੇਂ ਕਿਰਨ ਆਪਣੇ ਸੂਰਜ ਨੂੰ ਯਾਦ ਕਰਦੀ ਹੈ। ਇਸੇ ਤਰ੍ਹਾਂ ਅੰਸ਼ ਨੂੰ ਆਪਣੇ ਅੰਸ਼ੀ ਨੂੰ ਯਾਦ ਕਰਨਾ ਚਾਹੀਦਾ ਹੈ। ਫਿਰ ਅਰਦਾਸ ਰਾਹੀਂ ਇਕ ਭਰੋਸਾ ਦਿਲਾਸਾ ਵੀ ਮਿਲਦਾ ਹੈ ਜਿਸ ਨਾਲ ਚਿੰਤਾ ਤੇ ਫਿਕਰ ਮੁੱਕਦੇ ਹਨ ਕਿ ਮੇਰੀ ਸਮਾਈ ਹੋਰ ਕਿਸੇ ਥਾਂ ਹੋ ਵੀ ਨਹੀਂ ਸਕਦੀ। ਜੇ ਮੈਂ ਬੂੰਦ ਹਾਂ ਤਾਂ ਮੈਂ ਸਾਗਰ ਤਕ ਪਹੁੰਚ ਹੀ ਜਾਵਾਂਗਾ। ਕਿਹੜਾ ਪਿਤਾ ਵਿਛੜੇ ਬੱਚੇ ਨੂੰ ਯਾਦ ਨਹੀਂ ਕਰਦਾ। ਜੇ ਮੈਂ ਪ੍ਰਮਾਤਮਾ ਨੂੰ ਯਾਦ ਕਰਦਾ ਹਾਂ ਤਾਂ ਪ੍ਰਮਾਤਮਾ ਵੀ ਮੈਨੂੰ ਜ਼ਰੂਰ ਯਾਦ ਕਰਦਾ ਹੋਵੇਗਾ।

ਇਸ ਦੂਈ ਦੇ ਭਾਵ ਨੇ ਹੀ ਦੂਰੀ ਪਾਈ ਹੈ। ਸੱਚ ਇਹ ਹੈ ਕਿ ਦੂਈ ਹੈ ਹੀ ਨਹੀਂ। ਜੇ ਇਹ ਪਹਿਚਾਨ ਆ ਜਾਏ ਕਿ ਦੂਈ ਹੈ ਹੀ ਨਹੀਂ ਤਾਂ ਦੂਰੀ ਵੀ ਮੁੱਕ

ਜਾਂਦੀ ਹੈ। ਜੇ ਦੂਈ ਹੈ ਤਾਂ ਦੂਰੀ ਹੈ। ਜੇ ਦੂਈ ਨਹੀਂ ਤਾਂ ਦੂਰੀ ਵੀ ਨਹੀਂ। ਇਹ ਦੂਈ ਤੇ ਮਾਇਆ ਦੇ ਪ੍ਰਭਾਵ ਕਰਕੇ ਮਾਇਆ ਦੇ ਧੋਖੇ ਕਰਕੇ ਹੈ। ਇਹ ਧੋਖਾ ਅਰਦਾਸ ਨਾਲ ਹੀ ਉਤਰਦਾ ਹੈ। ਇਹ ਦੂਈ ਤੇ ਦੂਰੀ ਅਰਦਾਸ ਨਾਲ ਹੀ ਮੁੱਕਦੀ ਹੈ। ਅਰਦਾਸ ਨਾਲ ਹੀ ਆਪੇ ਦੀ ਪਹਿਚਾਨ ਹੁੰਦੀ ਹੈ। ਅਰਦਾਸ ਇਕ ਉਹ ਪੁਕਾਰ ਹੈ ਜਿਸ ਨਾਲ ਅੰਸ਼ ਆਪਣੇ ਅੰਸ਼ੀ ਨੂੰ ਪੁਕਾਰਦੀ ਹੈ। ਅਖ਼ੀਰ ਵਿਚ ਅਰਦਾਸ ਉਹ ਪਰਖ ਤੇ ਪਹਿਚਾਨ ਬਣ ਜਾਂਦੀ ਹੈ ਜਿਸ ਨਾਲ ਮਾਇਆ ਤੇ ਮਾਲਕ ਦੇ ਫ਼ਰਕ ਦਾ ਪਤਾ ਲੱਗ ਜਾਂਦਾ ਹੈ।

ਭਾਈ ਸਾਹਿਬ ਫ਼ਰਮਾਉਂਦੇ ਹਨ :

*ਬਿਗੁਜ਼ਰ ਅਜ਼ ਬੇਗਾਨਗੀਹਾ ਉ ਬਾਖ਼ੁਦ ਸ਼ੌ ਆਸ਼ਨਾ,*
*ਹਰਕਿ ਬਾਖ਼ੁਦ ਆਸ਼ਨਾ ਸ਼ੁਦ, ਅਜ਼ ਖ਼ੁਦਾ ਬੇਗਾਨਾ ਨੇਸਤ ॥*

ਮੇਰ ਤੇਰ ਤੋਂ ਅੱਗੇ ਗੁਜ਼ਰ ਜਾ ਅਤੇ ਆਪਣੇ ਆਪ ਦਾ ਵਾਕਫ਼ ਹੋ। ਜਿਹੜਾ ਆਪਣੇ ਆਪ ਤੋਂ ਵਾਕਫ਼ ਹੋ ਜਾਂਦਾ ਹੈ ਉਸ ਲਈ ਖ਼ੁਦਾ ਬੇਗਾਨਾ ਨਹੀਂ ਰਹਿ ਜਾਂਦਾ।

ਜਦੋਂ ਕੋਈ ਅਰਦਾਸ ਕਰਦਾ ਹੋਇਆ ਪ੍ਰਮਾਤਮਾ ਵਿਚ ਅਭੇਦ ਹੋ ਜਾਂਦਾ ਹੈ ਫਿਰ ਹਰ ਕਰਮ ਵਿਚ ਸੱਚ ਤੇ ਪ੍ਰੇਮ ਆ ਜਾਂਦਾ ਹੈ। ਜੀਵਨ ਵਿਚੋਂ ਖੋਟ ਮੁੱਕ ਜਾਂਦਾ ਹੈ। ਜਿਵੇਂ ਕੋਈ ਸੱਜਣ ਆਪਣੀ ਤਿਜੌਰੀ ਵਿਚੋਂ ਪੈਸੇ ਕੱਢਣ ਲੱਗਦਾ ਹੈ ਵੇਖਦਾ ਹੈ ਵਿਚ ਕੋਈ ਖੋਟਾ ਪੈਸਾ ਆ ਜਾਂਦਾ ਹੈ ਉਸਨੂੰ ਪਾਸੇ ਸੁੱਟ ਦਿੰਦਾ ਹੈ। ਅੰਦਰੋਂ ਹੀ ਆਵਾਜ਼ ਆ ਜਾਂਦੀ ਹੈ ਇਹ ਖੋਟਾ ਹੈ, ਇਹ ਵਾਧੂ ਭਾਰ ਹੈ ਇਹ ਨਹੀਂ ਚੱਲੇਗਾ। ਇਹ ਲੈ ਕੇ ਤੁਰਾਂਗਾ ਤਾਂ ਸ਼ਰਮਿੰਦਗੀ ਦਾ ਕਾਰਨ ਹੋਵੇਗਾ। ਉਹ ਉਸ ਪੈਸੇ ਨੂੰ ਪਾਸੇ ਸੁੱਟ ਦਿੰਦਾ ਹੈ। ਏਸੇ ਤਰ੍ਹਾਂ ਅਰਦਾਸ ਰਾਹੀਂ ਜਾਗਿਆ ਹੋਇਆ ਮਨ ਜਦੋਂ ਮਨ ਬਚਨ ਕਰਮਾਂ ਵਿਚੋਂ ਆਪਣਾ ਖਜ਼ਾਨਾ ਵੇਖਦਾ ਹੈ ਤਾਂ ਖੋਟੇ ਵਿਚਾਰ ਪਾਸੇ ਸੁੱਟ ਦਿੰਦਾ ਹੈ। ਖੋਟੇ ਬਚਨ ਪਾਸੇ ਸੁੱਟ ਦਿੰਦਾ ਹੈ। ਖੋਟੇ ਕਰਮ ਪਾਸੇ ਸੁਟ ਦਿੰਦਾ ਹੈ। ਆਪਣੇ ਆਪੇ ਪਰਮ ਆਪੇ ਨੂੰ ਬੇਨਤੀ ਕਰਦਾ ਹੈ ਮੈਨੂੰ ਜੋ ਦੇਣਾ ਹੈ ਖਰਾ ਖਰਾ ਦੇ, ਜੋ ਚਲ ਸਕੇ। ਮੈਨੂੰ ਸ਼ਰਮਿੰਦਾ ਨਾ ਹੋਣਾ ਪਵੇ ਕਿ ਇਸਦਾ ਮਾਲ ਖੋਟਾ ਹੈ। ਮੈਨੂੰ ਉਹ ਧਨ ਦੇ, ਜੋ ਲੋਕ ਪ੍ਰਲੋਕ ਮੂੰਹ ਉਜਲਾ ਕਰ ਦੇਵੇ।

ਭਾਈ ਨੰਦ ਲਾਲ ਜੀ ਅਰਦਾਸ ਵਿਚ ਜੁੜੇ ਹੋਏ ਮੰਗਦੇ ਹਨ :

*ਦੌਲਤੇ ਆਂ ਦਿਹ ਕਿ ਬਾਸ਼ਦ ਪਾਇਦਾਰ ।*

ਹੇ ਪ੍ਰਮਾਤਮਾ ਮੈਨੂੰ ਉਹ ਧਨ ਦੇ ਕਿ ਜਿਹੜਾ ਪਾਇਦਾਰ ਹੋਵੇ ਕਿਤੇ ਖੋਟਾ ਸਾਬਤ ਨਾ ਹੋਵੇ। ਜਿਸਨੂੰ ਚੋਰਾਂ ਦਾ ਡਰ ਨਾ ਹੋਵੇ ਸੜੇ ਨਾ, ਡੁੱਬੇ ਨਾ, ਲੋਕ ਪ੍ਰਲੋਕ ਵਿਚ ਮੇਰੇ ਨਾਲ ਹੋਵੇ।

*ਸੁਹਬਤੇ ਆਂ ਦਿਹ ਕਿ ਬਾਸ਼ਦ ਗ਼ਮ ਗੁਸਾਰ ।*

ਮੈਨੂੰ ਸੁਹਬਤ ਸੰਗਤ ਐਸੀ ਬਖਸ਼ ਜੋ ਮੈਂ ਚਿੰਤਾ ਗ਼ਮ ਸਹਿਣ ਕਰ ਸਕਾਂ। ਭਾਵ ਇਹ ਹੈ ਕਿ ਮੇਰੇ ਵਾਸਤੇ ਕੋਈ ਗ਼ਮ ਚਿੰਤਾ ਸੁਰਤ ਤੋੜਨ ਦਾ ਕਾਰਨ ਨਾ ਬਣੇ। ਕਲੇਸ਼ ਦਾ ਕਾਰਨ ਨਾ ਬਣੇ। ਐਸੀ ਅਵਸਥਾ ਬਣੇ ਜਿਸ ਬਾਰੇ ਇਕ ਅਦੀਬ ਕਹਿੰਦੇ ਹਨ :

*ਹਜੂਮੇ ਗ਼ਮ ਮੇਰੀ ਫ਼ਿਤਰਤ ਬਦਲ ਨਹੀਂ ਸਕਤੇ*
*ਮੈਂ ਕਜ਼ਾ ਕਰੂੰ ਮੇਰੀ ਆਦਤ ਹੈ ਮੁਸਕਰਾਨੇ ਕੀ ।*

*ਦੀਦਾਅਮ ਰਾ ਲਜ਼ਤੇ ਦੀਦਾਰ ਬਖਸ਼*

ਮੇਰੇ ਨੇਤਰਾਂ ਨੂੰ ਅਸਲ ਸੁਖ ਤੇ ਅਨੰਦ ਬਖਸ਼ਿਸ਼ ਕਰੋ। ਉਹ ਸੁਖ ਤੇ ਅਨੰਦ ਤੁਹਾਡੇ ਦਰਸ਼ਨਾਂ ਵਿਚ ਹੀ ਹੈ। ਮੇਰੇ ਨੇਤਰਾਂ ਦੀ ਸਫਲਤਾ ਹੀ ਤੁਹਾਡੇ ਦਰਸ਼ਨਾਂ ਵਿਚ ਹੈ। ਦਰਸ਼ਨਾਂ ਬਿਨਾਂ ਨੇਤਰ ਅਸਫਲ ਹਨ ਅਤੇ ਅਸਫਲਤਾ ਹੀ ਵੱਡਾ ਦੁੱਖ ਹੈ। ਤੁਹਾਡੇ ਦਰਸ਼ਨ ਹਨ ਕਿ ਸਾਰੇ ਜਗਤ ਵਿਚ ਪ੍ਰਮਾਤਮਾ ਤੋਂ ਬਿਨਾਂ ਹੋਰ ਕੋਈ ਨਜ਼ਰ ਨਾ ਆਵੇ।

*ਸੀਨਾਅਮ ਰਾ ਮਖਜ਼ਨੇ ਇਸਰਾਰ ਬਖਸ਼ ।*

ਜਿਵੇਂ ਕਿ ਰਾਜੇ ਮਹਾਰਾਜੇ ਆਪਣੇ ਖਜ਼ਾਨੇ ਗੁਪਤ ਥਾਂ 'ਤੇ ਰੱਖਦੇ ਸਨ ਅਤੇ ਆਪਣੇ ਖ਼ਾਸ-ਖ਼ਾਸ ਜੋ ਰਾਜ਼ਦਾਂ ਹੁੰਦੇ ਸਨ ਉਨ੍ਹਾਂ ਨੂੰ ਉਸ ਖ਼ਜ਼ਾਨੇ ਦਾ ਭੇਦ ਦੱਸਦੇ ਸਨ ਇਸੇ ਤਰ੍ਹਾਂ ਭਾਈ ਨੰਦ ਲਾਲ ਜੀ ਸਮਝਦੇ ਹਨ ਕਿ ਪ੍ਰਮਾਤਮਾ ਦਾ ਵੀ ਜੋ ਅਬਿਨਾਸੀ ਧਨ ਨਾਮ ਧਨ ਦਾ ਜੋ ਖ਼ਜ਼ਾਨਾ ਹੈ ਉਸ ਦਾ ਭੇਦ ਉਹ ਆਪਣੇ ਪਿਆਰਿਆਂ ਨੂੰ ਦੱਸਦਾ ਹੈ। ਬਲਕਿ ਆਪਣੇ ਪਿਆਰਿਆਂ ਨੂੰ, ਜੋ ਇਤਬਾਰ ਯੋਗ ਹਨ, ਉਨ੍ਹਾਂ ਨੂੰ ਤਾਂ ਚਾਬੀ ਵੀ ਦੇ ਦਿੰਦਾ ਹੈ। ਲਓ ਜਦੋਂ ਲੋੜ ਪਵੇ ਕੱਢ ਲੈਣਾ ਅਤੇ ਵਰਤਾ ਦੇਣਾ। ਭਾਈ ਸਾਹਿਬ ਕਹਿੰਦੇ ਹਨ ਕਿ ਮੇਰੇ ਹਿਰਦੇ ਵਿਚ ਵੀ ਉਸ ਖ਼ਜ਼ਾਨੇ ਦਾ ਭੇਦ ਖੋਲ੍ਹ ਦਿਓ।

*ਈਂ ਦਿਲੇ ਬਿਰੀਆਨੇ ਮਾਰਾ ਸ਼ੌਕ ਦਿਹ ।*

ਬਿਰੀਆਨ ਹੁੰਦਾ ਹੈ ਭੁੱਜਾ ਹੋਇਆ। ਇਸ ਸੜੇ ਤੇ ਭੁੱਜੇ ਹੋਏ ਮੇਰੇ ਦਿਲ ਨੂੰ ਵਿਗਾਸ ਤੇ ਉਤਸ਼ਵ ਦੀ ਦਾਤ ਬਖਸ਼ੋ। ਕਈ ਵਾਰ ਅਸੀਂ ਕਿਸੇ ਬੰਦੇ ਦੀ ਉਦਾਸ ਸ਼ਕਲ ਵੇਖ ਕੇ ਕਹਿ ਦਿੰਦੇ ਹਾਂ ਕਿ ਇਹ ਤਾਂ ਹਰ ਵੇਲੇ ਸੜਿਆ ਹੀ ਰਹਿੰਦਾ ਹੈ। ਮਨ ਦਾ ਸੋਕਾ ਮੁੱਕ ਜਾਏ ਤਾਂ ਚਿਹਰੇ 'ਤੇ ਖਿੜਾਉ ਆ ਜਾਂਦਾ ਹੈ।

*ਦਰ ਗਲੂਅਮ ਬੰਦਗੀ ਰਾ ਤੌਕ ਦਿਹ ।*

ਹੇ ਸਤਿਗੁਰੂ ਮੈਂ ਤੁਹਾਡੇ ਦਰ ਦਾ ਕੂਕਰ ਹਾਂ। ਮੈਨੂੰ ਲੋਕ ਅਵਾਰਾ ਕੁੱਤਾ ਨਾ ਕਹਿਣ। ਜਦੋਂ ਵੀ ਅਵਾਰਾ ਕੁੱਤੇ ਜ਼ਿਆਦਾ ਹੋ ਜਾਂਦੇ ਸਨ ਮਨੁੱਖਤਾ ਨੂੰ ਖ਼ਤਰਾ ਪੈਦਾ ਹੋ ਜਾਂਦਾ ਸੀ। ਹਲਕਾ ਕੁੱਤਾ ਬੜਾ ਖ਼ਤਰਨਾਕ ਸਿੱਧ ਹੋ ਸਕਦਾ ਸੀ। ਫਿਰ ਅਵਾਰਾ ਕੁੱਤਿਆਂ ਵਿਚੋਂ ਪਹਿਚਾਨ ਕਰਨੀ ਮੁਸ਼ਕਲ ਹੋ ਜਾਂਦੀ ਸੀ। ਰਾਖਵਾਂ ਕੁੱਤੇ ਦਾ ਹੀ ਹਰ ਵੇਲੇ ਧਿਆਨ ਰੱਖਿਆ ਜਾ ਸਕਦਾ ਹੈ।

ਇਕ ਵਾਰ ਮੁਗ਼ਲ ਸਮਰਾਟ ਬਹਾਦਰਸ਼ਾਹ ਨੇ ਵੀ ਉਚੇਚੇ ਤੌਰ 'ਤੇ ਹੁਕਮ ਕੀਤਾ ਸੀ ਕਿ ਲਾਹੌਰ ਦੇ ਸਾਰੇ ਅਵਾਰਾ ਕੁੱਤੇ ਮਾਰ ਦਿੱਤੇ ਜਾਣ। ਕਈ ਦਿਨ ਲਗਾਤਾਰ ਉਸਦੇ ਅਹਿਲਕਾਰਾਂ ਨੂੰ ਇਹ ਕੰਮ ਕਰਨਾ ਪਿਆ ਸੀ। ਬਾਦਸ਼ਾਹ ਦਾ ਹੁਕਮ ਸੀ ਕਿ ਕੋਈ ਵੀ ਅਵਾਰਾ ਕੁੱਤਾ ਨਜ਼ਰ ਨਹੀਂ ਆਉਣਾ ਚਾਹੀਦਾ। ਅੱਜ ਵੀ ਜਿਥੇ ਮਿਉਂਸਪਲ ਕਮੇਟੀਆਂ ਦਾ ਪ੍ਰਬੰਧ ਠੀਕ ਹੈ ਉਥੇ ਅਵਾਰਾ ਕੁੱਤੇ ਨਹੀਂ। ਜਿਨ੍ਹਾਂ ਦੇਸ਼ਾਂ ਦਾ ਪ੍ਰਬੰਧ ਠੀਕ ਹੈ ਮੈਂ ਉਥੇ ਕੋਈ ਅਵਾਰਾ ਕੁੱਤਾ ਫਿਰਦਿਆਂ ਨਹੀਂ ਵੇਖਿਆ। ਥਾਈਲੈਂਡ ਅਵਾਰਾ ਕੁੱਤੇ ਬਹੁਤ ਹਨ। ਸਾਡੇ ਦੇਸ਼ ਵਿਚ ਬਹੁਤ ਹਨ। ਮਲੇਸ਼ੀਆ, ਸਿੰਘਾਪੁਰ, ਜਾਪਾਨ, ਨਿਊਜ਼ੀਲੈਂਡ, ਇੰਗਲੈਂਡ, ਕੈਨੇਡਾ, ਅਮਰੀਕਾ ਵਿਚ ਕਿਤੇ ਕੋਈ ਅਵਾਰਾ ਕੁੱਤਾ ਨਹੀਂ ਵੇਖਿਆ। ਕੁੱਤਾ ਬੜਾ ਵਫ਼ਾਦਾਰ ਜਾਨਵਰ ਹੈ, ਵਫ਼ਾਦਾਰ ਹੈ ਪਰ ਸਿਰਫ ਮਨੁੱਖ ਦਾ, ਉਹ ਵੀ ਤਾਂ, ਜੇ ਠੀਕ ਸੰਭਾਲ ਵਿਚ ਹੋਵੇ। ਅਵਾਰਾ ਕੁੱਤਾ ਦੁਖਦਾਈ ਹੈ ਅਤੇ ਅਵਾਰਾ ਕੁੱਤਿਆਂ ਨੂੰ ਮਾਰ ਦਿੱਤਾ ਜਾਂਦਾ ਸੀ।

ਭਾਈ ਨੰਦ ਲਾਲ ਜੀ ਮੰਗਦੇ ਹਨ ਕਿ ਹੇ ਪ੍ਰਮਾਤਮਾ ਅਵਾਰਾ ਕੁੱਤੇ ਨੂੰ ਬੰਦੇ ਮਾਰ ਦਿੰਦੇ ਹਨ। ਅਵਾਰਾ ਬੰਦਿਆਂ ਨੂੰ ਜਿਨ੍ਹਾਂ ਦਾ ਮਾਲਕ ਸਤਿਗੁਰੂ ਨਹੀਂ ਉਨ੍ਹਾਂ ਨੂੰ ਜਮ ਮਾਰੇਗਾ। ਰਾਖਵੇਂ ਕੁੱਤੇ ਦੀ ਨਿਸ਼ਾਨੀ ਹੈ ਉਸਦੇ ਗਲ ਵਿਚ ਪੱਟਾ ਹੈ। ਸਤਿਗੁਰੂ ਦੇ ਕੂਕਰ ਦੀ ਨਿਸ਼ਾਨੀ ਹੈ ਕਿ ਉਸਦੇ ਗਲ ਵਿਚ ਭਗਤੀ ਦਾ ਪੱਟਾ ਹੈ। ਉਸ ਪਾਸ ਗੁਰਭਗਤੀ ਦਾ ਪੱਟਾ ਹੈ ਉਹ ਗੁਰੂ ਦੇ ਭਾਣੇ ਵਿਚ ਹੈ।

ਹੇ ਪ੍ਰਮਾਤਮਾ ਮੇਰੇ ਗਲ ਵਿਚ ਆਪਣੀ ਬੰਦਗੀ ਦਾ ਪੱਟਾ ਪਾ ਦੇ ਤਾਕਿ ਜਮ ਵੇਖ ਲਵੇ ਕਿ ਮੈਂ ਅਵਾਰਾ ਕੂਕਰ ਨਹੀਂ।

*ਹਿਜਰਿ ਮਾ ਰਾ ਆਰਜ਼ੂ-ਏ ਵਸਲ ਬਖਸ਼*

ਹੇ ਪ੍ਰਮਾਤਮਾ ਮੈਂ ਤੇਰੇ ਤੋਂ ਵਿਛੜਿਆ ਹੋਇਆ ਹਾਂ। ਮੇਰੇ ਅੰਦਰ ਤੈਨੂੰ ਮਿਲਣ ਦੀ ਸੱਧਰ, ਚਾਅ ਤੇ ਪਿਆਸ ਪੈਦਾ ਹੋ ਜਾਵੇ। ਉਸ ਪ੍ਰਮਾਤਮਾ ਨੂੰ ਮਿਲਣ ਦਾ ਚਾਅ ਉਸ ਵਕਤ ਹੀ ਪੈਦਾ ਹੁੰਦਾ ਹੈ ਜਿਸ ਵਕਤ ਮਨੁੱਖ ਨੂੰ ਇਹ ਅਹਿਸਾਸ ਹੁੰਦਾ ਹੈ ਕਿ ਮੈਂ ਦੁਖੀ ਹਾਂ। ਤੇ ਦੁਖ ਦਾ ਕਾਰਨ ਪ੍ਰਮਾਤਮਾ ਤੋਂ ਵਿਛੋੜਾ ਹੈ। ਤੇ ਵਿਛੋੜੇ ਦਾ ਕਾਰਨ ਮੇਰੀ ਹਉਮੈ ਹੈ। ਫਿਰ ਅੰਦਰੋਂ ਇਕ ਪਛਤਾਵੇ ਦੀ ਹੂਕ ਉਠਦੀ ਹੈ ਜੋ ਪਿਆਰੇ ਵਲ ਜਾਣ ਵਾਸਤੇ ਰਸਤਾ ਬਣਾਉਂਦੀ ਹੈ ਉਹ ਹੂਕ ਹੈ:

*ਨਾ ਥਾ ਕੁਛ, ਤੋ ਖ਼ੁਦਾ ਥਾ, ਕੁਛ ਨਾ ਹੋਤਾ ਤੋ ਖ਼ੁਦਾ ਹੋਤਾ ।*
*ਡਬੋਯਾ ਮੁਝ ਕੋ ਹੋਨੇ ਨੇ, ਨਾ ਮੈ ਹੋਤਾ ਤੋ ਕਯਾ ਹੋਤਾ ।*

(ਗਾਲਬ)

ਕੋਈ ਬੰਦਾ ਬੇਹੋਸ਼ੀ ਦੀ ਤੰਦ੍ਰਾ ਵਿਚ ਪਿਆ ਰਹੇ ਤਾਂ ਉਸਨੂੰ ਇਹ ਹੋਸ਼ ਹੀ ਨਹੀਂ ਰਹਿੰਦੀ ਕਿ ਮੈਂ ਕਿਧਰੋਂ ਆਇਆ ਹਾਂ ਤੇ ਮੈਂ ਕਿਧਰ ਜਾਣਾ ਹੈ। ਜੇ ਮਨੁੱਖ ਨੂੰ ਇਹ ਸੋਚਣ ਦਾ ਕਦੀ ਖ਼ਿਆਲ ਹੀ ਨਹੀਂ ਆਇਆ ਕਿ ਮੈਂ ਕੌਣ ਹਾਂ, ਮੈਂ ਕਿਧਰੋਂ ਆਇਆ ਹਾਂ, ਮੈਂ ਅਗੋਂ ਕਿਧਰ ਜਾਣਾ ਹੈ। ਜਿਸ ਮਨੁੱਖ ਨੂੰ ਆਪਣੇ ਆਉਣ ਦੇ ਮਕਸਦ ਦਾ ਹੀ ਪਤਾ ਨਾ ਹੋਵੇ ਕਿ ਮੈਂ ਇਸ ਸੰਸਾਰ ਮੰਡੀ ਵਿਚ ਕੀ ਖਰੀਦਣ

ਆਇਆ ਹਾਂ। ਉਹ ਬੰਦਾ ਤਾਂ ਆਪਣਾ ਸਮਾਂ ਬਰਬਾਦ ਕਰਕੇ ਹੀ ਵਾਪਸ ਚਲਾ ਜਾਏਗਾ। ਇਕ ਪ੍ਰਮਾਤਮਾ ਤੋਂ ਵਿਛੋੜੇ ਦਾ ਦੁਖ, ਦੂਸਰਾ ਜਿਸ ਕੰਮ ਲਈ ਆਇਆ ਸੀ ਉਹ ਯਾਦ ਨਹੀਂ। ਭਾਈ ਸਾਹਿਬ ਜੀ ਫ਼ਰਮਾਉਂਦੇ ਹਨ ਕਿ ਜੇ ਪਿਆਰਾ ਯਾਦ ਆ ਜਾਵੇ ਤਾਂ ਜਿਸ ਕੰਮ ਲਈ ਉਸਨੇ ਸਾਨੂੰ ਭੇਜਿਆ ਸੀ ਉਹ ਕੰਮ ਵੀ ਯਾਦ ਆ ਜਾਵੇਗਾ।

ਬੰਦੇ ਦੇ ਅੰਦਰ ਹੋਰ-ਹੋਰ ਬਹੁਤ ਚਾਅ ਹਨ। ਪੁੱਤਰ ਨੂੰ ਮਿਲਣ ਦਾ ਚਾਅ ਹੈ, ਇਸਤਰੀ ਨੂੰ ਮਿਲਣ ਦਾ ਚਾਅ ਹੈ, ਧਨ ਨੂੰ ਮਿਲਣ ਦਾ ਚਾਅ ਹੈ, ਸਬੰਧੀਆਂ-ਮਿੱਤਰਾਂ ਨੂੰ ਮਿਲਣ ਦਾ ਚਾਅ ਹੈ, ਰਾਜਨੀਤਕ ਨੇਤਾਵਾਂ ਨੂੰ ਮਿਲਣ ਦਾ ਚਾਅ ਹੈ, ਅਫ਼ਸਰਾਂ ਨੂੰ ਮਿਲਣ ਦਾ ਚਾਅ ਹੈ। ਇਸ ਨੂੰ ਸੰਸਾਰ ਨੂੰ ਮਿਲਣ ਦਾ ਚਾਅ ਹੈ ਪਰ ਕਰਤਾਰ ਨੂੰ ਮਿਲਣ ਦਾ ਚਾਅ ਨਹੀਂ ਹੈ।

ਅਰਦਾਸ ਪ੍ਰਮਾਤਮਾ ਨੂੰ ਮਿਲਣ ਦਾ ਚਾਅ ਪੈਦਾ ਕਰਦੀ ਹੈ।

ਮੈਂ ਸੁਣਿਆ ਹੈ, ਦੋ ਬੰਦੇ ਬਹਿਸ ਕਰ ਰਹੇ ਸਨ। ਵਿਵਾਦ ਜ਼ੋਰਾਂ 'ਤੇ ਸੀ। ਵਿਵਾਦ ਦਾ ਕਾਰਨ ਸੀ ਕਿ ਇਕ ਆਸਤਕ ਸੀ ਦੂਸਰਾ ਨਾਸਤਕ ਸੀ। ਇਕ ਕਹਿ ਰਿਹਾ ਸੀ ਪ੍ਰਮਾਤਮਾ ਹੈ, ਦੂਸਰਾ ਕਹਿ ਰਿਹਾ ਸੀ ਪ੍ਰਮਾਤਮਾ ਨਹੀਂ। ਦੋਵੇਂ ਆਪਣੇ-ਆਪਣੇ ਪੱਖ ਦੀਆਂ ਦਲੀਲਾਂ ਦੇ ਰਹੇ ਸਨ। ਇਕ ਤੀਸਰੇ ਸੱਜਣ ਵਲ ਇਸ਼ਾਰਾ ਕਰਕੇ ਆਸਤਿਕ ਨੇ ਪੁਛਿਆ ਕਿ ਕਿਉਂ ਸੱਜਣ ਜੀ ਤੁਹਾਡਾ ਕੀ ਖ਼ਿਆਲ ਹੈ, ਰੱਬ ਹੈ ਕਿ ਨਹੀਂ। ਉਸਨੂੰ ਖ਼ਿਆਲ ਸੀ ਕਿ ਮੈਨੂੰ ਸਮਰਥਨ ਜ਼ਰੂਰ ਮਿਲੇਗਾ ਕਿਉਂਕਿ ਜਦੋਂ ਐਸੀ ਚਰਚਾ ਚੱਲਦੀ ਹੋਵੇ, ਬੰਦਾ ਨਾ ਵੀ ਸਹਿਮਤ ਹੋਵੇ ਤਾਂ ਵੀ ਕਹਿ ਹੀ ਦਿੰਦਾ ਹੈ ਕਿ ਪ੍ਰਮਾਤਮਾ ਹੈ। ਪਰ ਇਸ ਸੱਜਣ ਨੇ ਹੈਰਾਨਕੁਨ ਉੱਤਰ ਦਿੱਤਾ ਉਹ ਕਹਿਣ ਲੱਗਾ ਜੇ ਰੱਬ ਹੈ ਤਾਂ ਵੀ ਠੀਕ ਹੈ ਜੇ ਨਹੀਂ ਤਾਂ ਵੀ ਠੀਕ ਹੈ ਕਿਉਂਕਿ ਮੈਂ ਰੱਬ ਕੋਲੋਂ ਕੁਝ ਲੈਣਾ-ਦੇਣਾ ਨਹੀਂ। ਹੈ ਤਾਂ ਵੀ ਠੀਕ, ਨਹੀਂ ਹੈ ਤਾਂ ਵੀ ਠੀਕ ਹੈ। ਸੱਚ ਤਾਂ ਇਹ ਹੈ ਕਿ ਅੱਜ ਜਗਤ ਵਿਚ ਬਹੁਤਾਤ ਐਸੇ ਬੰਦਿਆਂ ਦੀ ਹੀ ਹੈ। ਉਨ੍ਹਾਂ ਦੇ ਮਨ ਵਿਚ ਰੱਬ ਨੂੰ ਮਿਲਣ ਦਾ ਕੀ ਚਾਅ ਹੋ ਸਕਦਾ ਹੈ।

ਭਾਈ ਸਾਹਿਬ ਕਹਿੰਦੇ ਹਨ ਰੱਬ ਨੂੰ ਮਿਲਣ ਦਾ ਚਾਅ ਵੀ ਅਰਦਾਸ ਨਾਲ ਹੀ ਪੈਦਾ ਹੁੰਦਾ ਹੈ। ਜਦੋਂ ਮਿਲਾਪ ਦਾ ਚਾਅ ਪੈਦਾ ਹੋ ਜਾਵੇ ਸਮਝ ਲੈਣਾ ਕਿ ਤੇਰੀ ਅਰਦਾਸ ਸੁਣੀ ਗਈ ਹੈ। ਹੇ ਪ੍ਰਮਾਤਮਾ ਮੇਰੇ ਨੇਤ੍ਰਾਂ ਵਿਚ ਤਾਂ ਖਿਜ਼ਾਂ ਪਤਝੜ ਹੈ ਇਸ ਵਿਚ ਰਹਿਮਤ ਦੀ ਬਹਾਰ ਬਖ਼ਸ਼ਸ਼ ਕਰ।

*ਈ ਖ਼ਿਜ਼ਾਨੇ ਚਸ਼ਮ ਮਾ ਰਾ ਫਜ਼ਲ ਬਖਸ਼।*

ਹੇ ਪ੍ਰਮਾਤਮਾ ਮੈਂ ਇਨ੍ਹਾਂ ਅੱਖਾਂ ਨਾਲ ਸੰਸਾਰ ਵਿਚੋਂ ਤੁਹਾਨੂੰ ਤਾਂ ਹੀ ਵੇਖ ਸਕਦਾ ਹਾਂ ਜੇ ਇਨ੍ਹਾਂ ਅੱਖਾਂ ਦੇ ਜ਼ਖੀਰੇ ਵਿਚ ਤੁਹਾਡੀ ਰਹਿਮਤ ਵੱਸੀ ਹੋਵੇ। ਨਹੀਂ ਤਾਂ ਜੇ ਮੇਰੀਆਂ ਅੱਖਾਂ ਵਿਚ ਵੈਰ ਵੱਸਿਆ ਹੈ ਤਾਂ ਬਾਹਰ ਵੈਰੀ ਹੀ ਨਜ਼ਰ ਆਉਣਗੇ। ਜੇ ਅੱਖਾਂ ਵਿਚ ਲੋਭ ਵੱਸਿਆ ਹੈ ਤਾਂ ਬਾਹਰ ਸ਼ਿਕਾਰ ਹੀ ਨਜ਼ਰ ਆਏਗਾ। ਲੋਭੀ ਬੰਦਾ ਹਰ ਇਕ ਨੂੰ ਆਪਣਾ ਸ਼ਿਕਾਰ ਬਣਾਉਣਾ ਚਾਹੁੰਦਾ ਹੈ। ਜੇ ਅੱਖਾਂ ਵਿਚ ਕਾਮ ਵੱਸਿਆ ਫਿਰ ਕਿਸੇ ਵੀ ਇਸਤਰੀ ਦੀ ਇੱਜ਼ਤ ਮਹਿਫੂਜ਼ ਨਹੀਂ। ਪਰ ਜੇ ਮੇਰੇ ਨੇਤਰਾਂ ਵਿਚ ਤੂੰ ਵੱਸਿਆ ਹੈਂ ਤਾਂ ਫਿਰ ਨੇਤਰਾਂ ਦਾ ਸਹੀ ਉਪਯੋਗ ਹੋ ਸਕਦਾ

ਹੈ। ਭਾਈ ਸਾਹਿਬ ਇਕ ਰੁਬਾਈ ਲਿਖਦੇ ਹਨ : ਇਹ ਮੇਰੀ ਅੱਖ ਉਸ ਪਿਆਰੇ ਦੀ ਬੈਠਕ ਹੈ। ਇਹ ਸਰੀਰ ਦਾ ਤਖ਼ਤ ਉਸ ਸੁਲਤਾਨ ਦਾ ਸਿੰਘਾਸਨ ਤੇ ਤਖ਼ਤ ਹੈ। ਲੋਭੀ ਪੁਰਸ਼ ਉਸ ਪ੍ਰੀਤਮ ਦੇ ਰਾਹ ਨੂੰ ਨਹੀਂ ਲੱਭ ਸਕਦਾ। ਇਸ ਪ੍ਰੇਮ ਪੰਧ ਦਾ ਸਬੰਧ ਤਾਂ ਸੂਰਮੇ ਮਰਦਾਂ ਦੇ ਸਿਰ ਨਾਲ ਹੈ।

*ਈਂ ਚਸ਼ਮਿ ਤੋ ਖ਼ਾਨਹ-ਦਾਰਿ ਆਂ ਜਾਨਾਨ ਅਸਤ ।*
*ਈਂ ਤਖ਼ਤਿ ਵਜੂਦ, ਮਸਨਦਿ ਸੁਲਤਾਨ ਅਸਤ ।*
*ਹਰ ਬੁਲਹਵਸਿ, ਸੂਏ ਓ ਰਾਹ ਨਾ ਬੁਰੱਦ ;*
*ਈਂ ਰਾਹਿ ਤਅੱਲਕ, ਮੌਜ਼ਲਿ ਮਰਦਾਨ ਅਸਤ ।*

ਭਾਈ ਸਾਹਿਬ ਅਰਦਾਸ ਕਰਦੇ ਹਨ ਕਿ ਪਿਆਰੇ ਆ ਮੈਂ ਨੇਤਰਾਂ ਦੀ ਬੈਠਕ ਸਜਾਈ ਹੈ। ਤੁਸੀਂ ਮੇਰੇ ਨੇਤਰਾਂ ਵਿਚ ਡੇਰਾ ਕਰੋ, ਆਸਣ ਲਗਾਓ। ਮੈਂ ਆਪਣੇ ਸਰੀਰ ਨੂੰ ਮਸਨਦ, ਤੁਹਾਡਾ ਸਿੰਘਾਸਨ ਸਜਾਇਆ ਹੈ। ਇਸ 'ਤੇ ਆ ਕੇ ਬਿਰਾਜਮਾਨ ਹੋ ਜਾਓ।

*ਹਰ ਸਰੇ ਮੂਯਮ, ਜ਼ੁਬਾਂ ਕੁੰਨ ਅਜ਼ ਕਰਮ ।*
*ਤਾ ਬਿਗੋਯਮ ਵਸਫ਼ਿ ਹੱਕ ਰਾ ਦਮ ਬਦਮ ।*

ਮੇਰੇ ਸਾਰੇ ਸਰੀਰ ਦੇ ਰੋਮ ਤੇਰੀ ਬਖਸ਼ਿਸ਼ ਨਾਲ ਜ਼ੁਬਾਨਾਂ ਬਣ ਜਾਣ। ਅਤੇ ਇਨ੍ਹਾਂ ਦਾ ਜੀਭਾਂ ਬਣ ਜਾਣਾ ਹੀ ਕਾਫ਼ੀ ਨਹੀਂ। ਇਹ ਵੀ ਕਿਰਪਾ ਕਰੋ ਕਿ ਇਨ੍ਹਾਂ ਜ਼ੁਬਾਨਾਂ ਨਾਲ ਤੁਹਾਡੇ ਵਸਫ਼, ਵਡਿਆਈਆਂ ਸਿਫ਼ਤ ਸਲਾਹ ਕਰਦਾ ਰਹਾਂ। ਮਨੁੱਖ ਦੇ ਪਾਸ ਇਕ ਹੀ ਜ਼ੁਬਾਨ ਹੈ ਉਹ ਵੀ ਜੇ ਕਾਬੂ ਵਿਚ ਨਾ ਹੋਵੇ ਤਾਂ ਮਨੁੱਖਾ ਜੀਵਨ ਨਰਕ ਬਣ ਜਾਂਦਾ ਹੈ। ਇਹ ਸੱਚ ਹੈ ਕਿ ਜੀਵਨ ਵਿਚ ਜਿੰਨੇ ਕਲੇਸ਼ ਹਨ ਇਨ੍ਹਾਂ ਵਿਚੋਂ ਬਹੁਤ ਜ਼ਿਆਦਾ ਕਲੇਸ਼ ਜ਼ੁਬਾਨ ਨੇ ਹੀ ਪਾਏ ਹਨ। ਇਕ ਜ਼ੁਬਾਨ ਦਾ ਹੀ ਕਾਬੂ ਵਿਚ ਰੱਖਣਾ ਬੜਾ ਮੁਸ਼ਕਲ ਹੈ। ਪਰ ਸਰੀਰ ਦੇ ਰੋਮ ਜ਼ੁਬਾਨ ਬਣ ਜਾਣ ਤਾਂ ਇੰਨੀਆਂ ਜ਼ੁਬਾਨਾਂ ਨੂੰ ਸਾਂਭਣਾ ਕੋਈ ਸੌਖੀ ਗੱਲ ਨਹੀਂ। ਚੁੱਪ ਕਰਕੇ ਬੈਠਣਾ ਕੋਈ ਸੌਖੀ ਗੱਲ ਹੈ।

ਭਾਈ ਸਾਹਿਬ ਕਹਿੰਦੇ ਹਨ ਅਰਦਾਸ ਤੋਂ ਬਿਨਾਂ ਹੋਰ ਕੋਈ ਸਹਾਰਾ ਨਹੀਂ। ਪ੍ਰਮਾਤਮਾ ਅਮੁੱਲ ਦਾਤਾਂ ਦਿੰਦਾ ਹੈ ਪਰ ਮਨੁੱਖ ਨੂੰ ਦਿਨ ਰਾਤ ਇਹ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਪ੍ਰਮਾਤਮਾ ਮੈਨੂੰ ਤੂੰ ਦਾਤਾਂ ਤਾਂ ਦਿੱਤੀਆਂ ਹਨ ਤੇਰਾ ਸ਼ੁਕਰਾਨਾ ਹੈ। ਪਰ ਇਹ ਕ੍ਰਿਪਾ ਹੋਰ ਕਰ ਕਿ ਮੈਂ ਇਨ੍ਹਾਂ ਦਾਤਾਂ ਦੀ ਸਹੀ ਵਰਤੋਂ ਕਰ ਸਕਾਂ।

ਮੈਂ ਤੇਰੀ ਦਿੱਤੀ ਅਗਨੀ ਤੋਂ ਸੇਵਾ ਲਵਾਂ, ਰੌਸ਼ਨੀ ਲਵਾਂ, ਭੋਜਨ ਪਕਾ ਸਕਾਂ ਪਰ ਆਪਣੀ ਗ਼ਲਤੀ ਨਾਲ ਇਸਦੀ ਗ਼ਲਤ ਵਰਤੋਂ ਕਰਕੇ ਆਪਣਾ ਘਰ ਨਾ ਸਾੜ ਬੈਠਾਂ।



## ੨੫

# ਅਰਦਾਸ ਦੀ ਖ਼ੈਰ ਸੱਤੇ ਹੀ ਖ਼ੈਰਾਂ

ਜੀਵਨ ਵਿਚ ਨਿਤਾਪ੍ਰਤਿ ਹੀ ਸਿੱਖ ਅਰਦਾਸ ਕਰਦਾ ਹੈ ਅਤੇ ਅਕਾਲ ਪੁਰਖ ਕੋਲੋਂ ਸੁਰੱਖਿਆ ਦੀ ਖ਼ੈਰ ਮੰਗਦਾ ਹੈ। ਸਿੱਖ ਦਾ ਇਹ ਵਿਸ਼ਵਾਸ ਹੈ ਕਿ ਜਦੋਂ ਅਰਦਾਸ ਦੇ ਰਾਹੀਂ ਪ੍ਰਮਾਤਮਾ ਮੇਰੀ ਝੋਲੀ ਵਿਚ ਮਿਹਰ ਦੀ ਖ਼ੈਰ ਪਾ ਦਿੰਦਾ ਹੈ ਤਾਂ ਫਿਰ ਖ਼ੈਰ ਹੀ ਖ਼ੈਰ ਹੈ। ਫਿਰ ਤਾਂ ਸੱਤੇ ਹੀ ਖ਼ੈਰਾਂ ਹਨ। ਜਦੋਂ ਸਾਨੂੰ ਕੋਈ ਐਸਾ ਆਸਰਾ ਮਿਲ ਜਾਏ ਜਿਸ ਨੂੰ ਪਾ ਕੇ ਅਸੀਂ ਸਮਝੀਏ ਕਿ ਹੁਣ ਕੋਈ ਵੀ ਖ਼ਤਰਾ ਨਹੀਂ ਤਾਂ ਸਾਡੇ ਮੂੰਹੋਂ ਇਕ ਸ਼ਬਦ ਨਿਕਲਦਾ ਹੈ ਕਿ ਹੁਣ ਤਾਂ ਸੱਤੇ ਹੀ ਖ਼ੈਰਾਂ ਹਨ। ਇਹ ਸੱਤੇ ਖ਼ੈਰਾਂ ਪਤਾ ਨਹੀਂ ਉਹ ਸੱਜਣ ਕਿਹੜੀਆਂ ਗਿਣਦੇ ਸਨ। ਖ਼ੈਰ ਸ਼ਬਦ ਇਸਲਾਮੀ ਸਾਹਿਤ ਵਿਚੋਂ ਆਇਆ ਹੈ। ਬਾਬਾ ਫ਼ਰੀਦ ਜੀ ਇਹ ਲਫਜ਼ ਵਰਤਦੇ ਹਨ :

*ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥*

ਖ਼ੈਰ ਦਾ ਅਰਥ ਹੈ ਖ਼ੈਰਾਤ ਮਿਲੀ ਹੋਈ ਭਿੱਖਿਆ। ਸੂਫ਼ੀ ਸਾਹਿਤ ਵਿਚ ਖ਼ੈਰ ਸ਼ਬਦ ਆਮ ਵਰਤਿਆ ਗਿਆ ਹੈ। ਮੁਸਲਮਾਨ ਵੀਰ ਪਤਾ ਨਹੀਂ ਸੱਤੇ ਖ਼ੈਰਾਂ ਕਿਹੜੀਆਂ ਕਹਿੰਦੇ ਹਨ। ਪਰ ਸਿੱਖ ਧਰਮ ਦੀ ਅਰਦਾਸ ਵਿਚ ਤਾਂ ਸੱਤੇ ਖ਼ੈਰਾਂ ਸਪੱਸ਼ਟ ਹਨ ਤੇ ਜਿਸ ਸਿੱਖ ਨੂੰ ਇਹ ਸੱਤੇ ਖੈਰਾਂ ਪ੍ਰਾਪਤ ਹੋ ਜਾਂਦੀਆਂ ਹਨ, ਉਸਦਾ ਅੰਮ੍ਰਿਤਸਰ ਦਾ ਇਸ਼ਨਾਨ ਹੋ ਜਾਂਦਾ ਹੈ। ਫਿਰ ਉਹ ਕਦੀ ਨਹੀਂ ਮਰਦਾ, ਉਸ ਨੂੰ ਸਦੀਵੀ ਆਤਮਿਕ ਜੀਵਨ ਮਿਲ ਜਾਂਦਾ ਹੈ। ਸੱਤੇ ਖ਼ੈਰਾਂ ਤਾਂ ਉਸ ਦਿਨ ਹੀ ਹੋਣਗੀਆਂ ਜਿਸ ਦਿਨ ਮੌਤ ਦਾ ਡਰ ਵੀ ਮੁੱਕ ਜਾਏ ਤੇ ਨਿਰਭੈ ਅਵਸਥਾ ਮਿਲ ਜਾਏ।

ਪਹਿਲੀ ਖ਼ੈਰ ਹੈ ਸਿੱਖੀ ਦਾਨ, ਜਿਸਨੂੰ ਸਤਿਗੁਰੂ ਨੇ ਸਿੱਖੀ ਦੇ ਦਿੱਤੀ ਉਸਦੀ ਝੋਲੀ ਅਮੁੱਲ ਹੋ ਗਈ। ਪਤਾ ਨਹੀਂ ਕਿੰਨੇ ਜਨਮ ਹੋ ਗਏ ਹਨ ਭਟਕਦਿਆਂ। ਇਹ ਜੀਵ ਕਿਥੇ-ਕਿਥੇ ਫਿਰਦਾ ਰਿਹਾ ਹੈ ਤਾਂ ਕਿਤੇ ਸਿੱਖੀ ਪ੍ਰਾਪਤ ਹੋਈ ਹੈ। ਤਾਂ ਇਸਨੂੰ ਸਤਿਗੁਰੂ ਨੇ ਸ਼ਬਦ ਸੁਣਾਇਆ ਹੈ। ਗੁਰਬਾਣੀ ਵਿਚ ਇਕ ਪੰਗਤੀ ਹੈ :

*ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥*
*ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾਂ ਸਤਿਗੁਰਿ ਸਬਦੁ ਸੁਣਾਇਆ ॥*

*ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥*
*ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ ॥*
*ਜਿਨਿ ਸਚੋ ਸਚੁ ਬੁਲਾਇਆ ॥* (ਵਾਰ ਆਸਾ, ਪਉੜੀ ੪)

ਸਿੱਖੀ ਮਿਲ ਗਈ ਤਾਂ ਸਤਿਗੁਰੂ ਜ਼ੁੰਮੇਵਾਰ ਹੋ ਗਏ। ਸਿੱਖੀ ਦੀ ਦਾਤ ਮਿਲ ਗਈ, ਜਨਮ ਸਫਲ ਹੋਣ ਦੀ ਆਸ ਬਣ ਗਈ। ਭਾਈ ਗੁਰਦਾਸ ਜੀ ਸਿੱਖੀ ਦੀ ਖ਼ੈਰ ਬਾਰੇ ਖੋਲ੍ਹ ਕੇ ਵਿਆਖਿਆ ਕਰਦੇ ਹਨ :

*ਹਉ ਸਦਕੇ ਤਿਨਾ ਗੁਰਸਿਖਾਂ ਸਤਿਗੁਰ ਨੋ ਮਿਲ ਆਪ ਗਵਾਇਆ ॥*
*ਹਉ ਸਦਕੇ ਤਿਨਾ ਗੁਰਸਿਖਾਂ ਕਰਨ ਉਦਾਸੀ ਅੰਦਰ ਮਾਇਆ ॥*
*ਹਉ ਸਦਕੇ ਤਿਨਾ ਗੁਰਸਿਖਾਂ ਗੁਰਮਤਿ ਗੁਰ ਚਰਣੀ ਚਿਤ ਲਾਯਾ ॥*
*ਹਉ ਸਦਕੇ ਤਿਨਾ ਗੁਰਸਿਖਾਂ ਗੁਰਸਿਖ ਦੇ ਗੁਰਸਿਖ ਮਿਲਾਇਆ ॥*
*ਹਉ ਸਦਕੇ ਤਿਨਾ ਗੁਰਸਿਖਾਂ ਬਾਹਰ ਜਾਦਾ ਵਰਜ ਰਹਾਇਆ ॥*
*ਆਸਾ ਵਿਚ ਨਿਰਾਸ ਵਿਲਾਇਆ ॥* (ਵਾਰ ਬਾਰ੍ਹਵੀਂ ਪਉੜੀ ਛੇਵੀਂ ਭਾ : ਗੁ :)

*ਗੁਰਸਿਖੀ ਬਾਰੀਕ ਹੈ ਖੰਡੇਧਾਰ ਗਲੀ ਅਤਿ ਭੀੜੀ ।*
*ਉਥੈ ਟਿਕੈ ਨਾ ਭੁਣਹਣਾ ਚਲ ਨਾ ਸਕੈ ਉਪਰ ਕੀੜੀ ।*

*ਗੁਰਸਿਖੀ ਦਾ ਸਿਖਣਾ ਹੋਇ ਮਿਠਬੋਲਾ ਲਿਖੈ ਨਾ ਲੇਖੈ*
*ਗੁਰਸਿਖੀ ਦਾ ਚਲਣਾ ਚਲੈ ਭੈ ਵਿਚ ਲੀਤੇ ਭੇਖੈ*

*ਸਭਦੂ ਵਡੇ ਭਾਗ ਗੁਰਸਿਖਾ ਕੇ*
*ਜੋ ਗੁਰ ਚਰਣੀ ਸਿਖ ਪੜਤਿਆ ।* (ਸੋਰਠਿ ਕੀ ਵਾਰ ਮ : ੪ ਕੀ, ਪੰਨਾ ੬੪੯)

ਭਾਈ ਸਾਹਿਬ ਸਤਿਗੁਰਾਂ ਦੇ ਸਿੱਖਾਂ ਤੇ ਕੁਰਬਾਨ ਜਾਂਦੇ ਹਨ। ਸਦਕੇ ਜਾਂਦੇ ਹਨ। ਗੁਰਸਿੱਖਾਂ ਨੂੰ ਉਹ ਅਸਲ ਜੋਗੀ ਮੰਨਦੇ ਹਨ। ਗੁਰਸਿੱਖ ਮਾਇਆ ਵਿਚ ਉਦਾਸੀ ਵਾਲੀ ਬ੍ਰਿਤੀ ਧਾਰਨ ਕਰੀ ਰੱਖਦੇ ਹਨ।

*ਗੁਰਸਿਖ ਜੋਗੀ ਜਾਗਦੇ ਮਾਇਆ ਅੰਦਰ ਕਰਨ ਉਦਾਸੀ ।*

ਸਿੱਖੀ ਦੀ ਦਾਤ ਮਿਲ ਗਈ ਤਾਂ ਸਮਝ ਲੈਣਾ ਕਿ ਉਹ ਭਾਂਡਾ ਮਿਲ ਗਿਆ ਜਿਸ ਵਿਚ ਅੰਮ੍ਰਿਤ ਟਿਕਣਾ ਹੈ। ਉਹ ਝੋਲੀ ਮਿਲ ਗਈ ਜਿਸ ਵਿਚ ਦਾਤ ਟਿਕ ਸਕੇਗੀ। ਆਮ ਕਰਕੇ ਬੰਦਾ ਦਾਤ ਤਾਂ ਮੰਗਦਾ ਹੈ ਪਰ ਝੋਲੀ ਇਸਦੇ ਪਾਸ ਹੈ ਹੀ ਨਹੀਂ। ਇਹ ਪ੍ਰਮਾਤਮਾ ਮੰਗਦਾ ਹੈ ਪਰ ਬਿਨਾਂ ਸਿੱਖ ਬਣਿਆ ਹੀ ਚਾਹੁੰਦਾ ਹੈ ਨਾਮ ਦੀ ਦਾਤ ਮਿਲ ਜਾਏ। ਪਹਿਲੀ ਖ਼ੈਰ ਹੈ, ਖ਼ੈਰ ਪਾਉਣ ਲਈ ਪਾਤਰ ਮਿਲ ਜਾਏ। ਉਹ ਪਹਿਲੀ ਖ਼ੈਰ ਹੈ ਸਿੱਖੀ ਦਾਨ।

ਦੂਜੀ ਖ਼ੈਰ ਹੈ ਕੇਸ ਦਾਨ। ੧ ਅਪ੍ਰੈਲ ੧੯੯੭ ਨੂੰ 'ਅਜੀਤ' ਅਖ਼ਬਾਰ ਦੀ ਖ਼ਬਰ ਸੀ ਕਿ ਕਾਬਲ ਵਿਚ ਦਾਹੜੀ ਕਟਾਉਣ ਵਾਲਿਆਂ ਨੂੰ ਸਜ਼ਾ ਦਿੱਤੀ ਗਈ ਜੁਰਮਾਨਾ ਹੋਇਆ, ਦਿਹਾੜੀ ਦੇ ਕੈਦ, ਕੋਰੜੇ ਵੀ ਮਾਰੇ ਗਏ। ਸਤਿਗੁਰਾਂ ਨੇ ਕੋਈ ਜ਼ਬਰਦਸਤੀ ਨਹੀਂ ਕੀਤੀ। ਕਹਿ ਦਿੱਤਾ ਇਹ ਕੇਸ ਪ੍ਰਮਾਤਮਾ ਵਲੋਂ ਤੈਨੂੰ ਦਾਨ ਹਨ। ਇਹ ਖ਼ੈਰ ਉਸਨੇ ਤੇਰੀ ਝੋਲੀ ਵਿਚ ਪਾਈ ਹੈ। ਸਿੱਖ ਬਣਨ ਤੋਂ ਬਾਅਦ ਜੋ

ਪਹਿਲੀ ਖ਼ੈਰ ਝੋਲੀ ਵਿਚ ਪਈ ਉਹ ਕੇਸ ਹਨ। ਸੱਤੇ ਖ਼ੈਰਾਂ ਤਾਂ ਹੀ ਹੋਣਗੀਆਂ ਜੇ ਤੂੰ ਇਨ੍ਹਾਂ ਖ਼ੈਰਾਂ ਨੂੰ ਸੰਭਾਲ ਕੇ ਰੱਖੇਂਗਾ। ਜ਼ਰਾ ਉਨ੍ਹਾਂ ਵਲ ਵੇਖ ਜਿਨ੍ਹਾਂ ਨੂੰ ਇਹ ਦਾਤ ਰੱਬ ਵਲੋਂ ਨਹੀਂ ਮਿਲੀ ਜਾਂ ਕਿਸੇ ਬਿਮਾਰੀ ਦੇ ਕਾਰਨ ਝੜ ਗਏ ਹਨ। ਉਹ ਬਨਾਵਟੀ ਕੇਸ ਲੈ ਕੇ ਸਿਰ 'ਤੇ ਰੱਖ ਰਹੇ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕਿਸੇ ਵੀ ਦੇਸ਼, ਜਾਤੀ ਦਾ ਕੋਈ ਮਹਾਂਪੁਰਖ ਰੂਹਾਨੀਅਤ ਨੂੰ ਪ੍ਰਾਪਤ ਹੋਇਆ ਹੈ ਤਾਂ ਉਸ ਦਿਨ ਤੋਂ ਬਾਅਦ ਉਹ ਕੇਸ ਨਹੀਂ ਕਟਾ ਸਕਿਆ। ਸਿੱਖ ਨੇ ਸਿੱਖੀ ਦਾਨ ਲੈ ਕੇ ਰੂਹਾਨੀਅਤ ਦੇ ਦੇਸ਼ ਵਿਚ ਕਦਮ ਰੱਖਿਆ ਇਸ ਲਈ ਕੇਸਾਂ ਦੀ ਖੈਰ ਇਸਦੀ ਝੋਲੀ ਵਿਚ ਪੈ ਗਈ।

ਤੀਜੀ ਖ਼ੈਰ ਹੈ ਰਹਿਤ ਦਾਨ, ਰਹਿਤ ਦੀ ਖ਼ੈਰ ਹੈ ਕਿ ਜੋ ਖ਼ੈਰ ਸਤਿਗੁਰਾਂ ਨੇ ਦਿੱਤੀ ਹੈ ਉਸਦੀ ਸੰਭਾਲ ਕਰਨੀ ਹੈ। ਕੇਸਾਂ ਦੀ ਦਾਤ ਮਿਲ ਗਈ ਆਲਸੀ ਨਹੀਂ ਹੋਣਾ, ਇਸ਼ਨਾਨਹੀਣ ਨਹੀਂ ਹੋਣਾ। ਕੇਸਾਂ ਦੀ ਸਫ਼ਾਈ ਲਈ ਹੀ ਕੰਘਾ ਦਿੱਤਾ ਸੀ, ਕੰਘਾ ਰਹਿਤ ਦਾਨ ਹੈ। ਇਸ਼ਨਾਨ ਰਹਿਤ ਦਾਨ ਹੈ। ਗੁਰੂ ਦੀ ਮਤਿ ਅਨੁਸਾਰ ਰਹਿਣਾ ਹੈ। ਹਰ ਥਾਂ ਰਹਿਣ ਦੀ ਮਰਯਾਦਾ ਹੈ। ਜਦੋਂ ਕੋਈ ਉਸ ਮਰਯਾਦਾ ਨੂੰ ਤੋੜਦਾ ਹੈ ਤਾਂ ਉਸ ਥਾਂ ਤੋਂ ਉਸਨੂੰ ਬਾਹਰ ਕੱਢ ਦਿੱਤਾ ਜਾਂਦਾ ਹੈ। ਹਰ ਪਿੰਡ, ਸ਼ਹਿਰ, ਦੇਸ਼ ਵਿਚ ਰਹਿਣ ਦੀ ਕੋਈ ਮਰਯਾਦਾ ਹੈ। ਸਤਿਗੁਰੂ ਦੇ ਘਰ ਵਿਚ ਰਹਿਣ ਦੀ ਮਰਯਾਦਾ ਹੀ ਰਹਿਤ ਹੈ। ਇਹ ਖ਼ੈਰ ਵੀ ਝੋਲੀ ਵਿਚ ਪੈ ਗਈ ਕਿ ਸਤਿਗੁਰੂ ਦੇ ਘਰ ਵਿਚ ਕਿਵੇਂ ਰਹਿਣਾ ਹੈ।

ਚੌਥੀ ਖ਼ੈਰ ਹੈ ਬਿਬੇਕ ਦਾਨ। ਸਿੱਖ ਨੂੰ ਸਤਿਗੁਰਾਂ ਨੇ ਸਿੱਖਿਆ ਦੀ ਰੌਸ਼ਨੀ ਦਿੱਤੀ ਹੈ। ਕ੍ਰਿਸ਼ਨ ਜੀ ਨੇ ਅਰਜਨ ਨੂੰ ਕਿਹਾ ਸੀ ਤੂੰ ਪ੍ਰਮਾਤਮਾ ਦਾ ਵੈਰਾਠ ਸਰੂਪ ਵੇਖਣਾ ਹੈ ਤਾਂ ਇਨ੍ਹਾਂ ਅੱਖਾਂ ਨਾਲ ਨਹੀਂ ਵੇਖ ਸਕੇਂਗਾ, ਮੈਂ ਤੈਨੂੰ ਦਿਵ ਚਕਸ਼ੂ ਦਿੰਦਾ ਹਾਂ। ਸਤਿਗੁਰਾਂ ਨੇ ਪ੍ਰਮਾਤਮਾ ਦੇ ਦਰਸ਼ਨਾਂ ਵਾਸਤੇ ਸਿੱਖ ਨੂੰ ਬਿਬੇਕ ਦੇ ਨੇਤਰ ਪ੍ਰਦਾਨ ਕੀਤੇ ਹਨ। ਸਿੱਖ ਨੇ ਸੰਸਾਰ ਵਿਚ ਤੁਰਨਾ ਹੈ। ਇਹ ਅੰਨ੍ਹਿਆਂ ਵਾਂਗੂੰ ਲੋਕਾਂ ਪਾਸੋਂ ਰਾਹ ਨਹੀਂ ਪੁੱਛਦਾ ਫ਼ਿਰੇਗਾ। ਅੰਨ੍ਹੇ ਰਾਹ ਪੁਛਦੇ ਹਨ। ਪਰ ਨੇਤਰਾਂ ਵਾਲੇ ਤਾਂ ਜਿਥੇ ਨਹੀਂ ਰਾਹ ਉਥੋਂ ਵੀ ਰਾਹ ਬਣਾਉਂਦੇ ਹਨ। ਨੇਤਰਾਂ ਵਾਲੇ ਤਾਂ ਦਰਿਆਵਾਂ 'ਤੇ ਪੁਲ ਬੰਨ੍ਹ ਦਿੰਦੇ ਹਨ। ਪਹਾੜ ਕੱਟ ਕੇ ਨਵਾਂ ਮਾਰਗ ਤਿਆਰ ਕਰ ਦਿੰਦੇ ਹਨ। ਚੌਥੀ ਖ਼ੈਰ ਹੈ ਕਿ ਸਤਿਗੁਰਾਂ ਨੇ ਸਿੱਖ ਨੂੰ ਬਿਬੇਕੀ ਬਣਾਇਆ ਹੈ। ਵਿਚਾਰ ਦੇ ਨੇਤਰ ਦਿੱਤੇ ਹਨ। ਉਹ ਦਿਵ ਚਕਸ਼ੂ ਦਿਵ ਬਾਣੀ ਗੁਰਬਾਣੀ ਵਿਚੋਂ ਮਿਲੇ ਹਨ। ਜਿਨ੍ਹਾਂ ਨੇ ਸਿੱਖ ਨੂੰ ਸੱਚੀ ਪਰਖ ਦਿੱਤੀ ਹੈ ਸੱਚਾ ਪਾਰਖੂ ਬਣਾਇਆ ਹੈ। ਸਿੱਖ ਖਰੇ ਖੋਟੇ ਦੀ ਪਹਿਚਾਨ ਕਰ ਸਕਦਾ ਹੈ ਇਹ ਭਟਕੇਗਾ ਨਹੀਂ। ਇਹ ਬਿਬੇਕ ਦੀ ਚੌਥੀ ਖ਼ੈਰ ਹੈ।

ਪੰਜਵੀਂ ਖ਼ੈਰ ਸਿੱਖ ਨੂੰ ਵਿਸਾਹ ਦਾਨ ਹੈ। ਕੋਈ ਸੈਂਕੜੇ ਦਲੀਲਾਂ ਦੇ ਕੇ ਸ਼ੱਕ ਪਾਉਣ ਦਾ ਜਤਨ ਕਰੇ ਕਿ ਪ੍ਰਮਾਤਮਾ ਨਹੀਂ, ਸਿੱਖ ਉੱਤੇ ਕੋਈ ਅਸਰ ਨਹੀਂ ਹੁੰਦਾ। ਉਸਦੀ ਝੋਲੀ ਵਿਚ ਗੁਰੂ ਨੇ ਵਿਸਾਹ ਦਾਨ ਪਾਇਆ ਹੈ। ਸਿੱਖ ਤਾਂ ਕਹਿੰਦਾ

ਹੈ ਹੋਰ ਕਿਸੇ ਪ੍ਰਮਾਣ ਦੀ ਲੋੜ ਨਹੀਂ, ਮੈਂ ਹੀ ਪ੍ਰਮਾਣ ਹਾਂ। ਉਸਤੋਂ ਬਿਨਾਂ ਮੈਂ ਕਿਵੇਂ ਹੋ ਸਕਦਾ ਹਾਂ। ਜੇ ਮੈਂ ਆਪਣੇ ਆਪ ਤੋਂ ਇਨਕਾਰ ਨਹੀਂ ਕਰ ਸਕਦਾ ਤਾਂ ਆਪਣੀ ਜੜ੍ਹ ਪ੍ਰਮਾਤਮਾ ਤੋਂ ਕਿਵੇਂ ਇਨਕਾਰ ਕਰਾਂ। ਭਾਈ ਕਾਹਨ ਸਿੰਘ ਜੀ ਲਿਖਦੇ ਹਨ ਗੁਰਮਤਿ ਵਿਚ ਤਿੰਨ ਘੋਰ ਪਾਪ ਮੰਨੇ ਗਏ ਹਨ।

ਪਹਿਲਾ ਪਾਪ ਹੈ ਪਰਮ ਪਿਤਾ ਪ੍ਰਮਾਤਮਾ ਦੀ ਹੋਂਦ 'ਤੇ ਸ਼ੱਕ ਕਰਨਾ।

ਦੂਸਰਾ ਪਾਪ ਹੈ ਕਿਸੇ ਦਾ ਦਿਲ ਦੁਖਾਉਣਾ।

ਤੀਸਰਾ ਪਾਪ ਹੈ ਆਲਸੀ ਹੋਣਾ।

ਇਹ ਠੀਕ ਹੈ ਸਾਰੇ ਪਾਪਾਂ ਦਾ ਮੂਲ ਹੈ ਪ੍ਰਮਾਤਮਾ ਤੋਂ ਬੇਮੁਖ ਹੋਣਾ। ਜਦੋਂ ਕੋਈ ਜੀਵ ਪ੍ਰਮਾਤਮਾ ਤੋਂ ਮੂੰਹ ਫੇਰ ਲੈਂਦਾ ਹੈ ਤਾਂ ਸਾਰੇ ਸੁਖ ਇਸ ਤੋਂ ਮੂੰਹ ਫੇਰ ਲੈਂਦੇ ਹਨ। ਅਤੇ ਦੁੱਖ ਹੀ ਦੁੱਖ ਇਸ ਨੂੰ ਘੇਰਾ ਪਾ ਲੈਂਦੇ ਹਨ। ਪਰ ਸਿੱਖ ਇਸ ਪਾਪ ਤੋਂ ਬਚ ਜਾਂਦਾ ਹੈ ਕਿਉਂਕਿ ਇਸਦੀ ਝੋਲੀ ਵਿਚ ਗੁਰੂ ਨੇ ਵਿਸਾਹ ਦਾਨ ਪਾਇਆ ਹੈ।

ਛੇਵੀਂ ਖ਼ੈਰ ਸਿੱਖ ਦੀ ਝੋਲੀ ਵਿਚ ਹੈ ਭਰੋਸਾ ਦਾਨ। ਪੜ੍ਹਨ ਲੱਗਿਆਂ ਵਿਸਾਹ ਦਾਨ ਤੇ ਭਰੋਸਾ ਦਾਨ ਇਕੋ ਜਿਹੇ ਸ਼ਬਦ ਜਾਪਣਗੇ ਪਰ ਇਨ੍ਹਾਂ ਦੋਹਾਂ ਸ਼ਬਦਾਂ ਵਿਚ ਸੂਖਸ਼ਮ ਭੇਦ ਹੈ ਜਿਸ ਨਾਲ ਗੁਰਮਤਿ ਦੇ ਵਿਦਵਾਨ ਸਹਿਮਤ ਹਨ। ਵਿਸਾਹ ਦਾ ਅਰਥ ਹੈ ਪ੍ਰਮਾਤਮਾ ਦਾ ਵਿਸ਼ਵਾਸ ਕਿ ਉਹ ਹੈ ਅਤੇ ਭਰੋਸਾ ਦਾਨ ਦਾ ਅਰਥ ਹੈ ਕਿ ਜਦੋਂ ਵੀ ਮੈਨੂੰ ਲੋੜ ਪਈ ਉਹ ਸਮੇਂ ਸਿਰ ਆ ਕੇ ਮੈਨੂੰ ਬਚਾਏਗਾ। ਮੇਰੀ ਰੱਖਿਆ ਕਰੇਗਾ। ਉਹ ਵੇਲੇ ਸਿਰ ਬਹੁੜੇਗਾ। ਸਿੱਖ ਦੀ ਸ਼ਰਧਾ ਵਿਚ ਕਦੀ ਵੀ ਤਰੇੜ ਨਹੀਂ ਆਉਂਦੀ। ਉਸਦੀ ਝੋਲੀ ਵਿਚ ਸਤਿਗੁਰੂ ਨੇ ਵਿਸਾਹ ਦਾਨ ਤੇ ਭਰੋਸਾ ਦਾਨ ਦੀ ਖ਼ੈਰ ਪਾਈ ਹੈ। ਸਿੱਖ ਅਹਿਲ ਹੋ ਜਾਂਦਾ ਹੈ, ਅਡੋਲ ਹੋ ਜਾਂਦਾ ਹੈ, ਨਿਰਭੈ ਹੋ ਜਾਂਦਾ ਹੈ।

*ਤੇਰੈ ਭਰੋਸੈ ਪਿਆਰੇ, ਮੈ ਲਾਡ ਲਡਾਇਆ*
*ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ ॥*

(ਸਿਰੀ ਰਾਗ ਮ : ੫, ਪੰਨਾ ੫੧)

ਮਾਤਾ-ਪਿਤਾ ਨਾਲ ਲਾਡ ਕਰਦਿਆਂ ਜਿਹੜੇ ਦਿਨ ਬਤੀਤ ਹੋਏ ਹਨ ਜਦੋਂ ਵੀ ਕਿਸੇ ਮਨੁੱਖ ਨੂੰ ਯਾਦ ਆ ਜਾਂਦੇ ਹਨ ਤਾਂ ਮਨੁੱਖ ਦਾ ਹਿਰਦਾ ਖਿੜ ਜਾਂਦਾ ਹੈ। ਉਹ ਯਾਦਾਂ ਆਉਂਦੀਆਂ ਹਨ ਬੱਚਾ ਕਿੰਨਾ ਬੇਫ਼ਿਕਰ ਹੈ। ਇਸੇ ਤਰ੍ਹਾਂ ਰੱਬ ਦੇ ਭਰੋਸੇ ਵਾਲੇ ਸਿੱਖ ਦੇ ਜ਼ਿੰਦਗੀ ਦੇ ਦਿਨ ਅਨੰਦ ਭਰਪੂਰ ਬਤੀਤ ਹੁੰਦੇ ਹਨ ਕਿਉਂਕਿ ਉਸਦੀ ਝੋਲੀ ਵਿਚ ਭਰੋਸਾ ਦਾਨ ਹੈ, ਭਰੋਸੇ ਦੀ ਖ਼ੈਰ ਹੈ।

ਸੱਤਵੀਂ ਖ਼ੈਰ ਹੈ ਦਾਨਾਂ ਸਿਰ ਦਾਨ ਸਭ ਤੋਂ ਸਿਰਮੌਰ ਦਾਨ। ਜੇ ਇਹ ਖ਼ੈਰ ਨਾ ਮਿਲੇ ਤਾਂ ਜੋ ਮਿਲਿਆ ਹੈ ਉਹ ਸਾਰਾ ਹੀ ਵਿਅਰਥ ਹੈ—ਇਹ ਹੈ ਨਾਮ ਦਾਨ। ਸਿੱਖੀ ਦੀ ਝੋਲੀ ਤਾਂ ਹੀ ਸਫਲ ਹੈ ਜੇ ਵਿਚ ਨਾਮ ਦਾਨ ਹੈ। ਕੇਸ ਵੀ ਤਾਂ ਹੀ

ਸੁੰਦਰ ਲੱਗਦੇ ਹਨ ਜੇ ਕੇਸਾਧਾਰੀ ਨਾਮ ਜਪਦਾ ਹੈ, ਜੇ ਕੇਸਾਧਾਰੀ ਦੀ ਝੋਲੀ ਵਿਚ ਨਾਮ ਦਾਨ ਹੈ। ਰਹਿਤ ਵੀ ਤਾਂ ਹੀ ਸਫਲ ਹੋਵੇਗੀ ਜੇ ਰਹਿਤਧਾਰੀ ਨਾਮ ਜਪੇ ਹੋਰ ਸਾਰੀਆਂ ਰਹਿਤਾਂ ਰੱਖੇ ਪਰ ਨਾਮ ਵਿਹੂਣਾ ਹੋਵੇ ਤਾਂ ਰਹਿਤਾਂ ਕਿਸੇ ਕੰਮ ਨਹੀਂ। ਬਿਬੇਕੀ ਵੀ ਤਾਂ ਹੀ ਸਫਲ ਹੋਵੇਗਾ ਜੇ ਝੋਲੀ ਵਿਚ ਨਾਮ ਦਾਨ ਹੈ। ਜੇ ਨਾਮ ਨਹੀਂ ਤਾਂ ਵਿਚਾਰਵਾਨ ਸਿਰਫ ਦਲੀਲਾਂ ਦੀ ਉਧੇੜਬੁਣ ਵਿਚ ਪਿਆ ਰਹੇਗਾ। ਉਸਦੇ ਪਾਸ ਆਤਮਿਕ ਗਿਆਨ ਨਹੀਂ ਹੋਵੇਗਾ। ਉਸਦੀ ਵਿਚਾਰ ਮੁਕਤੀ ਨਹੀਂ ਬਣ ਸਕੇਗੀ ਸਗੋਂ ਉਸਦੀ ਸਾਰੀ ਸਿਆਣਪ ਇਕ ਜਾਲ ਤਿਆਰ ਕਰੇਗੀ ਜਿਸ ਵਿਚ ਉਹ ਆਪ ਵੀ ਫਸੇਗਾ ਤੇ ਹੋਰ ਅਨੇਕਾਂ ਨੂੰ ਫਸਾਏਗਾ। ਨਾਮ ਦਾਨ ਨਹੀਂ ਤਾਂ ਵਿਸਾਹ ਦਾਨ ਜ਼ੁਬਾਨ 'ਤੇ ਹੋਵੇਗਾ ਪਰ ਹਿਰਦੇ ਵਿਚ ਸ਼ੱਕ ਟਿਕਿਆ ਹੀ ਰਹੇਗਾ ਕਿ ਪਤਾ ਨਹੀਂ ਪ੍ਰਮਾਤਮਾ ਹੈ ਕਿ ਨਹੀਂ। ਨਾਮ ਦਾਨ ਨਹੀਂ ਤਾਂ ਭਰੋਸਾ ਦਾਨ ਇਥੇ ਕੁ ਟਿਕੇਗਾ ਕਿ ਚਲੋ ਜੇ ਕੰਮ ਹੋ ਗਿਆ ਤਾਂ ਠੀਕ, ਨਾ ਹੋਇਆ ਤਾਂ ਨਾ ਸਹੀ। ਨਾਮ ਦਾਨ ਹੀ ਨਹੀਂ ਤਾਂ ਭਰੋਸਾ ਹਿਲਦਾ ਰਹੇਗਾ। ਇਸੇ ਲਈ ਕਿਹਾ ਹੈ ਦਾਨਾਂ ਸਿਰ ਦਾਨ ਨਾਮ ਦਾਨ। ਨਾਮ ਦਾਨ ਕੀ ਹੈ—ਸਤਿਗੁਰੂ ਨੇ ਪਰਤੱਖ ਦਰਸ਼ਨ ਕਰਾ ਦਿੱਤੇ ਹਨ। ਹਿਰਦੇ ਵਿਚ ਪ੍ਰਮਾਤਮਾ ਪਰਗਟ ਹੋਇਆ ਹੈ। ਹੁਣ ਸ਼ਬਦ ਰਾਹੀਂ ਅੰਦਰ ਗੋਬਿੰਦ ਗਜ ਰਿਹਾ ਹੈ। ਹੁਣ ਉਸ ਅੰਮ੍ਰਿਤਸਰ ਦੇ ਇਸ਼ਨਾਨ ਹੋ ਰਹੇ ਹਨ, ਜਿਸ ਅੰਮ੍ਰਿਤ ਦੀ ਬੂੰਦ ਨੂੰ ਦੇਵਤੇ ਤਰਸਦੇ ਸਨ। ਸਾਰਾ ਜਗਤ ਤਰਸਦਾ ਸੀ ਹੁਣ ਤਾਂ

*ਅੰਤਰਿ ਖੂਹਟਾ ਅੰਮ੍ਰਿਤਿ ਭਰਿਆ*
*ਸਬਦੇ ਕਾਢਿ ਪੀਐ ਪਨਿਹਾਰੀ ॥* (ਵਡਹੰਸ ਮ : ੩, ਪੰਨਾ ੫੭੦)

ਅੰਦਰੋਂ ਮਨ ਅੰਮ੍ਰਿਤ ਨਾਲ ਤ੍ਰਿਪਤ ਹੋ ਜਾਂਦਾ ਹੈ। ਸਿੱਖ ਹੈਰਾਨ ਹੋ ਜਾਂਦਾ ਹੈ ਹੁਣ ਤਾਂ ਜੋ ਅੰਦਰ ਅੰਮ੍ਰਿਤ ਦਾ ਸਰੋਵਰ ਗੁਰੂ ਨੇ ਬਖਸ਼ਿਆ ਹੈ ਉਹੀ ਬਾਹਰ ਭਰਿਆ ਪਿਆ ਹੈ, ਜੋ ਸਿੱਖ ਪੰਥ ਦਾ ਕੇਂਦਰੀ ਅਸਥਾਨ ਹੈ ਜਿਥੇ ਇਕ-ਇਕ ਜ਼ੱਰੇ ਨੂੰ ਸਤਿਗੁਰਾਂ ਦੀ ਛੋਹ ਪ੍ਰਾਪਤ ਹੈ। ਜਿਥੇ ਦਿਨ ਰਾਤ ਨਾਮ ਅੰਮ੍ਰਿਤ ਦੀ ਬਰਸਾਤ ਹੁੰਦੀ ਹੈ ਸਿੱਖ ਅੰਦਰੋਂ ਬਾਹਰੋਂ ਅੰਮ੍ਰਿਤਸਰ ਦਾ ਇਸ਼ਨਾਨ ਕਰਦਾ ਹੈ। ਹੁਣ ਸਿੱਖ ਨੂੰ ਸੱਤੇ ਹੀ ਖ਼ੈਰਾਂ ਹਨ ਕਿਉਂਕਿ ਅਰਦਾਸ ਰਾਹੀਂ ਸਤਿਗੁਰੂ ਨੇ ਸੱਤ ਖ਼ੈਰਾਂ ਇਸਦੀ ਝੋਲੀ ਵਿਚ ਪਾ ਦਿੱਤੀਆਂ ਹਨ। ਹੁਣ ਮੌਤ ਦਾ ਡਰ ਨਹੀਂ। ਸਿੱਖ ਅੰਮ੍ਰਿਤਸਰ ਵਿਚ ਇਸ਼ਨਾਨ ਕਰ ਰਿਹਾ ਹੈ। ਮੌਤ ਅੰਮ੍ਰਿਤ ਦੇ ਨੇੜੇ ਨਹੀਂ ਆ ਸਕਦੀ। ਇਹ ਬਰਕਤਾਂ ਕਿਥੋਂ ਮਿਲੀਆਂ ਹਨ ਇਹ ਸਾਰੀਆਂ ਅਰਦਾਸ ਦੀਆਂ ਹੀ ਬਰਕਤਾਂ ਹਨ।



## ੨੬

# ਅਰਦਾਸ ਦੇ ਅਲੌਕਿਕ ਕ੍ਰਿਸ਼ਮੇ

ਬਾਬਾ ਬੰਦਾ ਸਿੰਘ ਜੀ ਨੂੰ ਦਸ਼ਮੇਸ਼ ਪਿਤਾ ਨੇ ਅੰਮ੍ਰਿਤ ਦੀ ਦਾਤ ਦੇ ਕੇ ਜ਼ਾਲਮਾਂ ਦੀ ਸੁਧਾਈ ਵਾਸਤੇ ਤੇ ਸਿੱਖ ਪੰਥ ਦੀ ਆਣ-ਸ਼ਾਨ ਕਾਇਮ ਰੱਖਣ ਤੇ ਚੜ੍ਹਦੀ ਕਲਾ ਵਾਸਤੇ ਨਾਂਦੇੜ ਤੋਂ ਤੋਰਿਆ ਸੀ। ਕੁਝ ਗਿਣਤੀ ਦੇ ਹੀ ਸਿੱਖ ਨਾਲ ਸਨ ਅਤੇ ਸਿਰਫ਼ ਸਤਿਗੁਰੂ ਦਾ ਥਾਪੜਾ ਲੈ ਕੇ ਹੀ ਪੰਜਾਬ ਨੂੰ ਚੱਲ ਪਏ ਸਨ। ਕੋਈ ਖ਼ਜ਼ਾਨਾ ਵੀ ਪਾਸ ਨਹੀਂ ਸੀ, ਕੋਈ ਫ਼ੌਜ ਵੀ ਨਾਲ ਨਹੀਂ ਸੀ। ਗਿਣਤੀ ਦੇ ਸਿੰਘ ਸਨ ਜਿਨ੍ਹਾਂ ਦੀ ਸਾਰੀ ਗਿਣਤੀ ੨੫ ਸੀ।

ਥਾਂ-ਥਾਂ 'ਤੇ ਸਾਹਮਣੇ ਮੁਸ਼ਕਲਾਂ ਆ ਰਹੀਆਂ ਸਨ। ਇਕ ਨਗਰ ਵਿਚੋਂ ਲੋਕ ਭੱਜੇ ਜਾ ਰਹੇ ਸਨ। ਬਾਬਾ ਜੀ ਨੇ ਲੋਕਾਂ ਨੂੰ ਪੁਛਿਆ ਤੁਸੀਂ ਕਿਉਂ ਭੱਜੇ ਜਾ ਰਹੇ ਹੋ। ਨਗਰ ਵਿਹਲਾ ਹੋ ਰਿਹਾ ਹੈ ਕੀ ਕਾਰਣ ਹੈ। ਉਨ੍ਹਾਂ ਲੋਕਾਂ ਕਿਹਾ ਇਥੇ ਧਾੜਵੀ ਆ ਰਹੇ ਹਨ। ਹੁਣ ਤਾਂ ਅਸੀਂ ਕੁਝ ਬਚਾ ਕੇ ਲੈ ਜਾਵਾਂਗੇ। ਧਾੜਵੀ ਆ ਗਏ ਤਾਂ ਧਨ ਤਾਂ ਇਕ ਪਾਸੇ ਰਿਹਾ ਪਰਵਾਰ ਬਚਾਉਣਾ ਵੀ ਮੁਸ਼ਕਲ ਹੋ ਜਾਵੇਗਾ। ਬੰਦਾ ਸਿੰਘ ਨੇ ਉਨ੍ਹਾਂ ਲੋਕਾਂ ਨੂੰ ਰੋਕ ਲਿਆ। ਅਕਾਲ ਪੁਰਖ ਅੱਗੇ ਅਰਦਾਸ ਕੀਤੀ। ਜਦੋਂ ਧਾੜਵੀ ਆਏ ਤਾਂ ਐਸਾ ਮੁਕਾਬਲਾ ਹੋਇਆ ਕਿ ਧਾੜਵੀ ਆਪਣੇ ਹਥਿਆਰ ਤੇ ਘੋੜੇ ਛੱਡ ਕੇ ਦੌੜ ਗਏ। ਇਹ ਕ੍ਰਿਸ਼ਮਾ ਵੇਖ ਕੇ ਅਨੇਕਾਂ ਨਗਰ ਵਾਲੇ ਬਾਬਾ ਬੰਦਾ ਸਿੰਘ ਦੇ ਨਾਲ ਹੋ ਤੁਰੇ। ਬਾਬਾ ਜੀ ਨੇ ਕਿਹਾ ਭਾਈ ਇਹ ਸਭ ਅਰਦਾਸ ਦੀ ਬਰਕਤ ਹੈ।

ਇਕ ਦਿਨ ਰਸਤੇ ਵਿਚ ਸਿੰਘਾਂ ਨੇ ਖਰਚ ਮੰਗਿਆ। ਬਾਬਾ ਬੰਦਾ ਸਿੰਘ ਨੇ ਕੱਚੇ ਤਲਾਅ 'ਤੇ ਡੇਰਾ ਕਰ ਦਿੱਤਾ। ਅਰਦਾਸ ਕੀਤੀ ਲੁਬਾਣੇ ਸਿੰਘਾਂ ਦਾ ਟਾਂਡਾ ਆ ਪੁੱਜਾ। ਉਨ੍ਹਾਂ ਨੇ ਦਸਵੰਧ, ਜੋ ਪੰਜ ਸੌ ਰੁਪਏ ਸੀ, ਭੇਟ ਕਰ ਦਿੱਤਾ। ਬਾਬਾ ਬੰਦਾ ਸਿੰਘ ਦੀ ਅਰਦਾਸ 'ਤੇ ਅਥਾਹ ਸ਼ਰਧਾ ਸੀ।

ਇਕ ਵਾਰ ਫਿਰ ਸਿੰਘਾਂ ਕਿਹਾ ਕਿ ਬਾਬਾ ਜੀ ਅਸੀਂ ਘਰਾਂ ਨੂੰ ਚੱਲੇ ਹਾਂ ਸਾਨੂੰ ਕੁਝ ਖਰਚ ਦੇ ਦੇਵੋ। ਬਾਬਾ ਜੀ ਨੇ ਕਿਹਾ ਸਤਿਗੁਰਾਂ ਕਿਹਾ ਸੀ ਕੋਈ ਵੀ ਔਕੜ ਬਣੇ ਤਾਂ ਪੰਜ ਸਿੰਘਾਂ ਨੇ ਰਲ ਕੇ ਅਰਦਾਸ ਕਰਨੀ, ਸਤਿਗੁਰੂ ਬਰਕਤ ਪਾਵੇਗਾ

ਪਰ ਤੁਸੀਂ ਜਾਓ ਰਸਦ ਲੈ ਆਓ। ਕੜਾਹ ਪ੍ਰਸ਼ਾਦ ਦੀ ਦੇਗ ਸਜਾ ਕੇ ਅਰਦਾਸ ਕਰਾਂਗੇ। ਸਿੰਘ ਰਸਦ ਲੈਣ ਲਈ ਗਏ। ਬਾਬਾ ਜੀ ਕੜਾਹ ਪ੍ਰਸ਼ਾਦ ਸਜਾਉਣ ਲਈ ਚੁੱਲ੍ਹਾ ਪੁੱਟਣ ਲੱਗੇ ਤਾਂ ਅਸ਼ਰਫੀਆਂ ਦੀ ਗਾਗਰ ਨਿਕਲ ਆਈ। ਬਾਬਾ ਜੀ ਨੇ ਸਭ ਨੂੰ ਵਰਤਾ ਦਿੱਤੀਆਂ ਤੇ ਇਕ ਬਚਨ ਕਿਹਾ, ਹੇ ਸਤਿਗੁਰੂ ਦੇ ਸਿੰਘੋ ਜੇ ਹੁਣ ਵੀ ਕਿਸੇ ਨੂੰ ਅਰਦਾਸ 'ਤੇ ਸ਼ੱਕ ਹੋਵੇ ਤਾਂ ਉਹ ਫਿਰ ਮੰਦਭਾਗਾ ਮਨਮੁਖ ਹੋਵੇਗਾ। ਵੇਖੋ ਸਤਿਗੁਰੂ ਦੀਆਂ ਮਿਹਰਾਂ ਤੇ ਬਰਕਤਾਂ। ਵੇਖੋ ਅਰਦਾਸ ਦਾ ਕ੍ਰਿਸ਼ਮਾ ਕੈਸੀ ਅਕਾਲ ਪੁਰਖ ਦੀ ਕਲਾ ਵਰਤੀ ਹੈ। ਅਸੀਂ ਅਜੇ ਅਰਦਾਸ ਕੀਤੀ ਨਹੀਂ ਸਿਰਫ਼ ਅਰਦਾਸ ਕਰਨ ਦੀ ਤਿਆਰੀ ਹੀ ਕਰ ਰਹੇ ਸਾਂ ਸਾਡੇ ਦਿਲ ਦੀ ਮੁਰਾਦ ਸਤਿਗੁਰੂ ਨੇ ਪਹਿਲਾਂ ਹੀ ਪੂਰੀ ਕਰ ਦਿੱਤੀ ਹੈ। ਧੰਨ ਹੈ ਉਹ ਗੁਰਸਿੱਖ, ਜਿਸ ਨੂੰ ਅਰਦਾਸ 'ਤੇ ਪੂਰਨ ਭਰੋਸਾ ਹੈ।

ਬਾਬਾ ਬੰਦਾ ਸਿੰਘ ਦਾ ਅੰਤਮ ਸਮਾਂ ਆਉਂਦਾ ਹੈ। ਵੱਧ ਤੋਂ ਵੱਧ ਤਸੀਹੇ ਦਿੱਤੇ ਜਾ ਰਹੇ ਸਨ। ਪਰ ਸਿੰਘ ਉਸ ਵੇਲੇ ਸਿਰਫ਼ ਇਕ ਹੀ ਅਰਦਾਸ ਕਰ ਰਿਹਾ ਸੀ ਕਿ ਹੇ ਸੱਚੇ ਪਾਤਸ਼ਾਹ ਮੇਰੀ ਸਿੱਖੀ ਕੇਸਾਂ ਸਵਾਸਾਂ ਨਾਲ ਨਿਭ ਜਾਏ। ਅਰਦਾਸ ਨੇ ਹੀ ਬਾਬਾ ਬੰਦਾ ਸਿੰਘ ਦੇ ਸਿਦਕ ਨੂੰ ਅਡੋਲ ਰੱਖਿਆ ਸੀ। ਉਸਦੇ ਸਾਹਮਣੇ ਉਸਦੇ ਚਾਰ ਸਾਲ ਦੇ ਪੁੱਤਰ ਨੂੰ ਜ਼ਾਲਮਾਂ ਕੋਹ-ਕੋਹ ਕੇ ਮਾਰਿਆ ਸੀ। ਮੇਰਾ ਵਿਸ਼ਵਾਸ ਹੈ ਕਿ ਬਾਬਾ ਬੰਦਾ ਸਿੰਘ ਜੋ ਵੀ ਅਰਦਾਸ ਕਰਕੇ ਸਤਿਗੁਰੂ ਪਾਸੋਂ ਮੰਗਦਾ ਉਸਨੂੰ ਮਿਲ ਜਾਣਾ ਸੀ। ਪਰ ਉਸ ਨੇ ਉਸ ਵੇਲੇ ਸਰੀਰਕ ਜੀਵਨ ਨਹੀਂ ਮੰਗਿਆ ਸਗੋਂ ਸ਼ਹਾਦਤ ਹੀ ਮੰਗੀ ਸੀ ਅਤੇ ਮੰਗਿਆ ਕਿ ਹੇ ਸਤਿਗੁਰੂ ਮੇਰਾ ਸਿਦਕ ਅਡੋਲ ਰਹੇ।

ਨੌਸ਼ਹਿਰੇ ਦੀ ਜੰਗ ਵਿਚ ਮਹਾਰਾਜਾ ਰਣਜੀਤ ਸਿੰਘ ਆਪ ਨਾਲ ਸਨ। ਅਕਾਲੀ ਫੂਲਾ ਸਿੰਘ ਨੂੰ ਬੇਨਤੀ ਕੀਤੀ ਸੀ ਕਿ ਅਕਾਲੀ ਜੀ, ਸਤਿਗੁਰੂ ਅੱਗੇ ਅਰਦਾਸ ਕਰਕੇ ਆਗਿਆ ਲਵੋ ਤਾਕਿ ਜ਼ਾਲਮਾਂ ਦੀ ਸੁਧਾਈ ਵਾਸਤੇ ਹਮਲਾ ਕੀਤਾ ਜਾਵੇ। ਅਕਾਲੀ ਜੀ ਨੇ ਅਰਦਾਸ ਕਰ ਦਿੱਤੀ। ਜਦੋਂ ਜੈਕਾਰਾ ਛੱਡ ਕੇ ਅਕਾਲੀ ਜੀ ਹਮਲਾ ਕਰਨ ਲਈ ਅੱਗੇ ਤੁਰਨ ਲੱਗੇ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਉਨ੍ਹਾਂ ਨੂੰ ਰੋਕ ਦਿੱਤਾ ਤੇ ਕਿਹਾ ਅਕਾਲੀ ਜੀ ਰੁਕ ਜਾਓ ਤੋਪਖਾਨਾ ਆ ਲੈਣ ਦਿਓ। ਫਿਰ ਹਮਲਾ ਕਰਾਂਗੇ। ਅਕਾਲੀ ਫੂਲਾ ਸਿੰਘ ਨੇ ਕਿਹਾ ਸੀ ਮੈਂ ਕੋਈ ਜ਼ਿੱਦ ਨਹੀਂ ਕਰ ਰਿਹਾ, ਇਹ ਕੋਈ ਮਨ ਹਠ ਨਹੀਂ; ਸਗੋਂ ਅੱਜ ਸਮਾਂ ਹੈ ਇਹ ਮੈਂ ਹੱਥੋਂ ਨਹੀਂ ਗਵਾਉਣਾ। ਅੱਜ ਜੋ ਮੈਂ ਕਰਾਂਗਾ ਇਸ ਨਾਲ ਸਮੁੱਚੇ ਖਾਲਸਾ ਪੰਥ ਨੂੰ ਅਰਦਾਸ ਦੇ ਕ੍ਰਿਸ਼ਮੇ ਦੇ ਪ੍ਰਤਖ ਦਰਸ਼ਨ ਹੋਣਗੇ। ਅਰਦਾਸ ਅਤੇ ਸਤਿਗੁਰੂ 'ਤੇ ਸ਼ਰਧਾ ਵਧੇਗੀ। ਉਨ੍ਹਾਂ ਨੇ ਕਹਿ ਦਿੱਤਾ ਸੀ ਸ਼ੇਰੇ ਪੰਜਾਬ, ਤੈਨੂੰ ਤੋਪਾਂ 'ਤੇ ਵਿਸ਼ਵਾਸ ਹੈ ਮੈਨੂੰ ਅਕਾਲ ਪੁਰਖ ਅੱਗੇ ਕੀਤੀ ਅਰਦਾਸ 'ਤੇ; ਤੁਸੀਂ ਤੋਪਾਂ ਦੀ ਇੰਤਜ਼ਾਰ ਪਹਿਲਾਂ ਕਰ ਲੈਣੀ ਸੀ ਹੁਣ ਤਾਂ ਮੈਂ ਤੋਪਾਂ ਦੇ ਸਹਾਰੇ ਨਹੀਂ ਅੱਜ ਅਰਦਾਸ ਦੇ ਆਸਰੇ ਹੀ ਜੂਝਾਂਗਾ। ਜੋ ਸਤਿਗੁਰੂ ਕਰੇਗਾ ਮੈਨੂੰ ਪ੍ਰਵਾਨ ਹੈ। ਸਾਰੇ ਯੋਧੇ ਹੈਰਾਨ ਸਨ ਕਿ ਵੱਡੇ-ਵੱਡੇ ਯੋਧੇ

ਆਪਣੇਂ ਹਥਿਆਰ ਸੁੱਟ ਕੇ ਅੱਲਾ-ਅੱਲਾ ਕਰਦੇ ਭੱਜੇ ਜਾ ਰਹੇ ਸਨ। ਅਕਾਲੀ ਜੀ ਸ਼ਹੀਦ ਹੋ ਗਏ ਪਰ ਵਾਹਿਗੁਰੂ ਜੀ ਨੇ ਫ਼ਤਿਹ ਦੇ ਕੇ ਆਪਣੇ ਖਾਲਸੇ ਨੂੰ ਨਿਵਾਜਿਆ ਸੀ। ਇਹ ਇਤਿਹਾਸਕ ਘਟਨਾ ਪੜ੍ਹ ਕੇ ਕਹਿਣਾ ਪੈਂਦਾ ਹੈ ਕਿ ਜਿਨ੍ਹਾਂ ਨੂੰ ਅਰਦਾਸ 'ਤੇ ਭਰੋਸਾ ਹੈ ਉਹਨਾਂ ਨੂੰ ਹੋਰ ਕਿਸੇ ਦੀ ਕੋਈ ਮੁਹਤਾਜ਼ਗੀ ਨਹੀਂ।

ਖਾਲਸਾ ਪੰਥ ਨੂੰ ਜਦੋਂ ਵੀ ਵੱਡੀ ਤੋਂ ਵੱਡੀ ਔਕੜ ਪੇਸ਼ ਆਈ ਉਸ ਵੇਲੇ ਅਰਦਾਸ ਕੀਤੀ। ਸਤਿਗੁਰੂ ਅੰਗ-ਸੰਗ ਹੋ ਕੇ ਸਹਾਇਤਾ ਕਰਦੇ ਰਹੇ। ਅਜੋਕੇ ਸਮੇਂ ਵਿਚ ਵੀ ਉਹੋ ਅਕਾਲ ਪੁਰਖ ਹੈ, ਉਹੀ ਅਰਦਾਸ ਹੈ, ਉਹੀ ਕ੍ਰਿਸ਼ਮੇ ਵੇਖਣ ਲਈ ਮਿਲਦੇ ਹਨ। ਕਈਆਂ ਸੱਜਣਾਂ ਨੂੰ ਡਾਕਟਰ ਨੇ ਜਵਾਬ ਦੇ ਦਿੱਤਾ ਕਿ ਇਹ ਠੀਕ ਨਹੀਂ ਹੋ ਸਕਦੇ ਪਰ ਅਰਦਾਸ ਦੀ ਬਰਕਤ ਨਾਲ ਉਹਨਾਂ ਦਾ ਸਰੀਰਕ ਰੋਗ ਮੁੱਕ ਗਿਆ। ਮੈਂ ਤਾਂ ਇਹੀ ਸਮਝਦਾ ਹਾਂ ਕਿ ਬਹਾਨਾ ਕੋਈ ਵੀ ਬਣੇ, ਜੀਵਨ ਦਾ ਕੋਈ ਵੀ ਕਾਰਜ ਹੋਵੇ, ਸੁਖਦਾਈ ਕਾਰਜ ਦੇ ਮਗਰ ਸਿਰਫ ਅਰਦਾਸ ਦੀ ਹੀ ਸ਼ਕਤੀ ਹੁੰਦੀ ਹੈ। ਜਿਹੜੇ ਸੱਜਣ ਇਹ ਸਮਝਦੇ ਹਨ, ਅਸੀਂ ਤਾਂ ਅਰਦਾਸ ਕੋਈ ਨਹੀਂ ਕਰਦੇ ਫਿਰ ਵੀ ਸਾਨੂੰ ਦਾਤਾਂ ਤਾਂ ਮਿਲਦੀਆਂ ਹੀ ਹਨ। ਉਹ ਦਾਤਾਂ ਸੁਖਦਾਈ ਨਹੀਂ ਹੁੰਦੀਆਂ ਦੁਖਦਾਈ ਹੀ ਹੁੰਦੀਆਂ ਹਨ।

ਸਾਨੂੰ ਸੁੱਖ ਮਿਲੇ ਤਾਂ ਵੀ ਅਰਦਾਸ ਕਰਨੀ ਚਾਹੀਦੀ ਹੈ।

ਦੁੱਖ ਆ ਜਾਵੇ ਤਾਂ ਵੀ ਅਰਦਾਸ ਕਰਨੀ ਚਾਹੀਦੀ ਹੈ।

ਦੁੱਖ ਵੇਲੇ ਅਰਦਾਸ ਕਰਾਂਗੇ ਤਾਂ ਦੁੱਖ ਮੁੱਕ ਜਾਵੇਗਾ।

ਸੁੱਖ ਵੇਲੇ ਅਰਦਾਸ ਕਰਾਂਗੇ ਤਾਂ ਅੱਗੇ ਹੋਰ ਪਰਮ ਸੁੱਖ ਮਿਲੇਗਾ। ਦੁੱਖ-ਸੁੱਖ ਤੋਂ ਅੱਗੇ ਨਿਕਲ ਕੇ ਅਨੰਦ ਦੇ ਦੇਸ਼ ਵਿਚ ਪਹੁੰਚ ਜਾਈਏ ਤਾਂ ਵੀ ਅਰਦਾਸ ਕਰਨੀ ਚਾਹੀਦੀ ਹੈ। ਜੇ ਕੋਈ ਫਿਰ ਵੀ ਪ੍ਰਾਰਥਨਾ ਦਾ ਪੱਲਾ ਨਹੀਂ ਛੱਡਦਾ ਤਾਂ ਸਤਿ ਚਿਤ ਅਨੰਦ ਪ੍ਰਮਾਤਮਾ ਮਿਲੇਗਾ।



੨੭

# ਪੰਥ ਪ੍ਰਵਾਨਤ ਮੂਲ ਅਰਦਾਸ

ੴ ਵਾਹਿਗੁਰੂ ਜੀ ਕੀ ਫ਼ਤਹ ॥
ਸ੍ਰੀ ਭਗੌਤੀ ਜੀ ਸਹਾਇ । ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦ ।
ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ ॥
ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈ ਸਹਾਇ ।
ਅਰਜਨ ਹਰਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ ।
ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖ ਜਾਇ ।
ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ।
ਸਭ ਥਾਈਂ ਹੋਇ ਸਹਾਇ ।
ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਸਭ ਥਾਈਂ ਹੋਇ ਸਹਾਇ ।
ਦਸਾਂ ਪਾਤਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
ਪਾਠ ਦੀਦਾਰ ਦਾ ਧਿਆਨ ਧਰਕੇ ਬੋਲੋ ਜੀ ਵਾਹਿਗੁਰੂ ।

ਪੰਜਾਂ ਪਿਆਰਿਆਂ ਚੌਹਾਂ ਸਾਹਿਬਜ਼ਾਦਿਆਂ ਚਾਲ੍ਹੀਆਂ ਮੁਕਤਿਆਂ
ਹਠੀਆਂ ਜਪੀਆਂ ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ,
ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ
ਤਿਨ੍ਹਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ
ਖ਼ਾਲਸਾ ਜੀ ਬੋਲੋ ਜੀ ਵਾਹਿਗੁਰੂ ।
ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ,
ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ
ਚਰਖੜੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ,

ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ,
ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਹੀ,
ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ,
ਖ਼ਾਲਸਾ ਜੀ ਬੋਲੋ ਜੀ ਵਾਹਿਗੁਰੂ ।
ਪੰਜਾਂ ਤਖ਼ਤਾਂ ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ,
ਬੋਲੋ ਜੀ ਵਾਹਿਗੁਰੂ ।

ਪ੍ਰਿਥਮੇ ਸਰਬੱਤ ਖਾਲਸਾ ਜੀ ਕੀ ਅਰਦਾਸ ਹੈ ਜੀ,
ਸਰਬੱਤ ਖਾਲਸਾ ਜੀ ਕੋ ਵਾਹਿਗੁਰੂ ਵਾਹਿਗੁਰੂ ਵ੍ਾਹਿਗੁਰੂ ਚਿਤ ਆਵੈ,
ਚਿਤ ਆਵਨ ਕਾ ਸਦਕਾ ਸਰਬ ਸੁਖ ਹੋਵੇ।
ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ,
ਦੇਗ ਤੇਗ ਫ਼ਤਹ, ਬਿਰਦ ਕੀ ਪੈਜ, ਪੰਥ ਕੀ ਜੀਤ,
ਸ੍ਰੀ ਸਾਹਿਬ ਜੀ ਸਹਾਇ, ਖ਼ਾਲਸੇ ਜੀ ਕੇ ਬੋਲ ਬਾਲੇ ਬੋਲੋ ਜੀ ਵਾਹਿਗੁਰੂ ।

ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ,
ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ, ਨਾਮ ਦਾਨ,
ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ, ਚੌਕੀਆਂ ਝੰਡੇ ਬੁੰਗੇ,
ਜੁਗੋ ਜੁਗ ਅਟੱਲ, ਧਰਮ ਕਾ ਜੈਕਾਰ ਬੋਲੋ ਜੀ ਵਾਹਿਗੁਰੂ ।

ਸਿੱਖਾਂ ਦਾ ਮਨ ਨੀਵਾਂ ਮਤ ਉੱਚੀ, ਮਤ ਦਾ ਰਾਖਾ ਆਪਿ ਵਾਹਿਗੁਰੂ,
ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ,
ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ,
ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ,
ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ
ਖ਼ਾਲਸਾ ਜੀ ਨੂੰ ਬਖਸ਼ੋ।
ਹੇ ਨਿਮਾਣਿਆਂ ਦੇ ਮਾਣ ਨਿਤਾਣਿਆਂ ਦੇ ਤਾਣ ਨਿਓਟਿਆਂ ਦੀ ਓਟ
ਸੱਚੇ ਪਿਤਾ ਵਾਹਿਗੁਰੂ, ਆਪ ਦੇ ਹਜ਼ੂਰ *......... ਦੀ ਅਰਦਾਸ ਹੈ ਜੀ
ਅੱਖਰ ਵਾਧਾ ਘਾਟਾ ਭੁੱਲ ਚੁੱਕ ਮਾਫ਼ ਕਰਨੀ।

---

* ਇਥੇ ਉਸ ਬਾਣੀ ਦਾ ਨਾਮ ਲਵੋ ਜੋ ਪੜ੍ਹੀ ਹੈ ਜਾਂ ਜਿਸ ਕਾਰਜ ਲਈ ਇਕੱਤਰਤਾ ਜਾਂ ਸੰਗਤ ਜੁੜੀ ਹੋਵੇ ਉਸ ਦਾ ਜ਼ਿਕਰ ਯੋਗ ਸ਼ਬਦਾਂ ਵਿਚ ਕਰੋ।

ਸਰਬੱਤ ਦੇ ਕਾਰਜ ਰਾਸ ਕਰਨੇ,
ਸੋਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ ।
ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ

ਅਰਦਾਸ ਪਰੰਪਰਾ ਗੁਰੂ ਨਾਨਕ ਦੇਵ ਜੀ ਤੋਂ ਹੀ ਸ਼ੁਰੂ ਹੋ ਗਈ ਸੀ। ਸਤਿਗੁਰਾਂ ਨੇ ਸਿੱਖਾਂ ਨੂੰ ਇਹੀ ਉਪਦੇਸ਼ ਦਿੱਤਾ ਸੀ ਕਿ ਜਦੋਂ ਆਪਣਾ ਬਲ ਕੰਮ ਨਾ ਆਵੇ ਅਕਾਲ ਪੁਰਖ ਅੱਗੇ ਅਰਦਾਸ ਕਰਨੀ, ਕਰਤਾਰ ਦੀ ਸ਼ਰਨ ਵਿਚ ਆ ਜਾਣਾ। ਜਿਹੜਾ ਕਾਰਜ ਤੁਹਾਡੇ ਪਾਸੋਂ ਨਹੀਂ ਹੁੰਦਾ ਉਹ ਕਾਰਜ ਅਕਾਲ ਪੁਰਖ ਰਾਸ ਕਰੇਗਾ ਨਿਮਾਣੇ ਨਿਤਾਣੇ ਹੋ ਕੇ ਅਰਦਾਸ ਕਰਨੀ। ਕੜਾਹ ਪ੍ਰਸ਼ਾਦ ਦੀ ਦੇਗ ਸਜਾ ਕੇ ਅਰਦਾਸ ਕਰਨ ਦੀ ਪਰੰਪਰਾ ਵੀ ਸਤਿਗੁਰੂ ਨਾਨਕ ਦੇਵ ਜੀ ਨੇ ਚਲਾਈ ਸੀ। ਭਾਈ ਮਨਸੁਖ ਨੂੰ ਉਚੇਚਾ ਹੁਕਮ ਕੀਤਾ ਸੀ ਕਿ ਕੜਾਹ ਪ੍ਰਸ਼ਾਦ ਦੀ ਦੇਗ ਸਜਾ ਕੇ ਗੁਰੂ ਨਮਿਤ ਘੱਟੋ-ਘੱਟ ਇਕ ਟਕਾ ਰੱਖ ਕੇ ਅਰਦਾਸ ਕਰਨੀ ਗੁਰੂ ਕਾਰਜ ਰਾਸ ਕਰੇਗਾ।

ਅਰਦਾਸ ਲਈ ਰਾਇ ਬੁਲਾਰ ਨੂੰ, ਬੇਬੇ ਨਾਨਕੀ ਨੂੰ, ਭਾਈ ਲਾਲੋ ਨੂੰ, ਭਾਈ ਭਗੀਰਥ ਨੂੰ ਉਚੇਚਾ ਉਪਦੇਸ਼ ਦਿੱਤਾ ਸੀ ਕਿ ਅਰਦਾਸ ਕਰਨੀ ਅਤੇ ਮਨ ਕਰਕੇ ਹਜ਼ੂਰੀ ਵਿਚ ਕਰਨੀ ਸਾਰੇ ਕਾਰਜ ਰਾਸ ਹੋਣਗੇ। ਅਰਦਾਸ ਦੇ ਕਈ ਸੰਖੇਪ ਅਤੇ ਵਿਸਥਾਰ ਪੂਰਬਕ ਰੂਪ ਅੱਜ ਲਿਖਤੀ ਰੂਪ ਵਿਚ ਮਿਲਦੇ ਹਨ। ਜਿਵੇਂ ਕਿ ਅਰਦਾਸੀਏ ਸਤਿਗੁਰੂ ਦੀ ਹਜ਼ੂਰੀ ਵਿਚ ਆਏ ਸਿੱਖਾਂ ਦੀ ਭੇਟਾ ਅਰਪਣ ਕਰਕੇ ਅਰਦਾਸ ਕਰਦੇ ਸਨ :

*ਜੀ ਸਚੇ ਪਾਤਸ਼ਾਹ ਸਿਖ ਸ਼ਸ਼ਤ੍ਰ ਬਸਤ੍ਰ ਲਿਆਇ ਹਹਿ ।*
*ਸਿਖਾਂ ਉਪਰ ਝਾਕੀ ਹੋਇ । ਸਿਖਾਂ ਦੇ ਕਾਰਜ ਸੰਪੂਰਨ ਕਰਨੇ ਸਿਖਾਂ ਕੋ ਗੁਰੂ ਚਿਤ ਆਵੇ ।*

ਐਸਾ ਵੀ ਕਿਹਾ ਜਾਂਦਾ ਹੈ ਕਿ ਅਜੋਕੀ ਅਰਦਾਸ ਦੀ ਬਣਤਰ ਭਾਈ ਮਨੀ ਸਿੰਘ ਜੀ ਨੇ ਬਣਾਈ ਸੀ। ਖੋਜੀਆਂ ਦੀ ਖੋਜ ਅਨੁਸਾਰ ਅਸੀਂ ਇਸ ਸਿੱਟੇ 'ਤੇ ਪੁੱਜਦੇ ਹਾਂ ਗੁਰੂ ਕਲਗੀਧਰ ਦੇ ਦਰਬਾਰ ਵਿਚ ਇਹ ਅਰਦਾਸ ਸ਼ੁਰੂ ਹੋ ਗਈ ਸੀ। ਗੁਰੂ ਗੋਬਿੰਦ ਸਿੰਘ ਜੀ ਦੀ ਉਚਾਰਨ ਕੀਤੀ ਪਉੜੀ ਸਭ ਥਾਂਈਂ ਹੋਇ ਸਹਾਇ ਤੋਂ ਬਾਅਦ

*ਸਤਿ ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਸਾਹਿਬ ਬੋਲੇ ਜੀ ਵਾਹਿਗੁਰੂ ।*
*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਧਿਆਨ ਧਰਕੇ ਬੋਲੇ ਜੀ ਵਾਹਿਗੁਰੂ ।*
*ਸ੍ਰੀ ਅੰਮ੍ਰਿਤਸਰ ਜੀ ਸਾਹਿਬ ਸ੍ਰੀ ਤਰਨਤਾਰਨ ਸਰਬ ਦੁਖਾ ਕੇ ਨਿਵਾਰਨ ਸਾਹਿਬ ਜੀ ਕਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ ।*
*ਸਤਿਗੁਰੂ ਜੀ ਕੇ ਸਰਬੱਤ ਗੁਰਦੁਆਰਿਆਂ ਜੀ ਕਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ ।*
*ਸਬਦ ਚੌਕੀ ਸੋਦਰ ਰਹਿਰਾਸ ਜੀ ਕੀ ਅਰਦਾਸ । ਸਰਬ ਕੇ ਕਾਰਜ ਰਾਸ ।*

*ਸਿੰਘ ਪੜ੍ਹਦੇ ਸੁਣਦੇ ਲਾਹੇਵੰਦ ਹੋਣ । ਸੁਖ ਹੋਵੈ ਨਾਮ ਚਿਤ ਆਵੈ ।*
*ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ ।*

ਇਕ ਹੋਰ ਰੂਪ :

*ਜੀ ਸੱਚੇ ਪਾਤਸ਼ਾਹ ਸ਼ਬਦ ਚੌਕੀ ਕੀਰਤਨ ਸੋਹਲੇ ਜੀ ਕੀ ਅਰਦਾਸ*
*ਭੁਲ ਚੁਕ ਮਾਫ਼, ਹਜ਼ੂਰ ਦੇ ਚਰਨਾਂ ਕਵਲਾਂ ਪਾਸਿ ਪੜ੍ਹਦਿਆਂ*
*ਸੁਣਦਿਆਂ ਸਰਬੱਤ ਦੇ ਕਾਰਜ ਰਾਸ ਚਾਰ ਪਹਿਰ*
*ਦਿਨ ਸੁਖ ਦਾ ਬੀਤਿਆ ਹੈ ਰਾਤ ਸੁਖ ਦੀ ਬਿਤਾਉਣੀ ਸਰਬ ਪ੍ਰਕਾਰ ਸਹਾਇਤਾ*
*ਕਰਨੀ ਸੁਖ ਹੋਵੈ ਨਾਮ ਚਿਤ ਆਵੈ ਸ੍ਰੀ ਵਾਹਿਗੁਰੂ ਜੀ ਤੇਰੀ ਸ਼ਰਣ ।*

ਇਸ ਤੋਂ ਅੱਗੇ ਇਕ ਮੰਤ੍ਰ ਪੁਰਾਤਨ ਸਿੰਘ ਇਸ ਅਰਦਾਸ ਤੋਂ ਬਾਅਦ ਸੌਣ ਲੱਗਿਆਂ ਪੜ੍ਹਦੇ ਸਨ :

*ਦਿਨ ਰਾਖੈ ਰਾਤ ਰਾਖੈ ਰਾਖੈ ਚੰਦ ਸੂਰ । ਧਰਤੀ ਮਾਤਾ ਸਦਾ ਰਾਖੈ,*
*ਕਾਲ ਕੰਟਕ ਦੂਰ । ਲੋਟ ਪੋਟ । ਗੁਰੂ ਨਾਨਕ ਸਾਹਿਬ ਜੀ ਤੇਰੀ ਓਟ ।*
*ਤਾਂਬੇ ਕਾ ਕੋਟ ਲੋਹੇ ਕਾ ਦਰਵਾਜਾ । ਜਲਾ ਬਿੰਬ ਕੀ ਖਾਈ ।*
*ਸਬਦ ਗੁਰੂ ਜੀ ਕੀ ਰਛਿਆ ਚੌਕੀ ਸ੍ਰੀ ਗੁਰੂ ਬਾਬੇ ਨਾਨਕ ਸਾਹਿਬ ਦੀ ਦੁਹਾਈ।*

ਐਸੇ ਬਹੁਤ ਸਾਰੇ ਰੂਪ ਅਰਦਾਸ ਦੇ ਪੁਰਾਤਨ ਖਰੜਿਆਂ ਵਿਚੋਂ ਮਿਲਦੇ ਹਨ। ਕਈ ਪੁਰਾਤਨ ਗੁਰਸਿੱਖਾਂ ਪਾਸੋਂ ਅਰਦਾਸਾਂ ਸੁਣਦੇ ਹਾਂ। ਭਾਂਤੋ-ਭਾਂਤ ਦੇ ਸ਼ਬਦ ਸੁਣਨ ਨੂੰ ਮਿਲਦੇ ਹਨ। ਇਨ੍ਹਾਂ ਵਖੇਵਿਆਂ ਨੂੰ ਮੁਕਾਉਣ ਲਈ ਕਿ ਆਪੋ ਆਪਣੀ ਮਰਜ਼ੀ ਦੀ ਬਜਾਇ ਸਮੁੱਚੇ ਖ਼ਾਲਸਾ ਪੰਥ ਨੇ ਫੈਸਲਾ ਕਰਕੇ ਪੰਥ ਪ੍ਰਵਾਨਤ ਅਰਦਾਸ ਰਹਿਤ ਮਰਯਾਦਾ ਵਿਚ ਛਾਪ ਦਿੱਤੀ ਸੀ ਕਿ ਹਰ ਮਾਈ ਭਾਈ ਅਰਦਾਸ ਕਰਨ ਲੱਗਿਆਂ ਇਹੋ ਸ਼ਬਦ ਕਹੇ ਜੋ ਸਰਬੱਤ ਖ਼ਾਲਸਾ ਦੇ ਪ੍ਰਵਾਨ ਕੀਤੇ ਹੋਏ ਹਨ। ਇਸ ਲਈ ਸਿੱਖ ਪੰਥ ਦੀ ਏਕਤਾ ਲਈ, ਭਲੇ ਲਈ, ਚੜ੍ਹਦੀ ਕਲਾ ਲਈ ਸਾਨੂੰ ਪੰਥ ਪ੍ਰਵਾਨਤ ਅਰਦਾਸ ਹੀ ਕਰਨੀ ਚਾਹੀਦੀ ਹੈ।

ਸ਼ਬਦ ਤਾਂ ਸਾਨੂੰ ਉਹੀ ਵਰਤਣੇ ਚਾਹੀਦੇ ਹਨ, ਜੋ ਪੰਥ ਪ੍ਰਵਾਨਤ ਹਨ, ਪਰ ਅਰਦਾਸ ਦਾ ਭਾਵ ਸਾਡੇ ਸਵਾਸ-ਸਵਾਸ ਦਾ ਸਾਥੀ ਬਣ ਜਾਣਾ ਚਾਹੀਦਾ ਹੈ ਅਤੇ ਸਾਡੀ ਸੁਰਤ ਜਿੱਥੋਂ ਥੱਲੇ ਡਿਗੀ ਹੈ, ਉਸੇ ਥਾਂ 'ਤੇ ਪੁਜ ਜਾਣੀ ਚਾਹੀਦੀ ਹੈ। ਉਹ ਅਵਸਥਾ ਹੈ, ਜਿਵੇਂ ਮਾਤਾ ਦੇ ਗਰਭ ਵਿਚ ਸਵਾਸ-ਸਵਾਸ ਅਰਦਾਸ ਕਰ ਰਿਹਾ ਸੀ :

*ਖਸਮ ਸੇਤੀ ਅਰਦਾਸਿ ਵਖਾਣੈ*
*ਉਰਧ ਧਿਆਨ ਲਿਵ ਲਾਗਾ ॥* (ਸਿਰੀ ਰਾਗ ਮ : ੧, ਪੰਨਾ ੭੪)

